ਹੈ ਕਿ ਸੰਸਾਰ ਦਾ ਅਸੀਂ ਉਧਾਰ ਕਰਨਾ ਹੈ, ਆਹ ਕਰਨਾ ਹੈ, ਔਹ ਕਰਨਾ ਹੈ। ਉਹ ਤਾਂ ਕਹਿੰਦੇ ਨੇ ਕਿ ਵਾਹਿਗੁਰੂ ਨੇ ਜਿੱਥੇ ਲੈ ਕੇ ਜਾਣਾ ਹੈ, ਉਥੇ ਹੀ ਜਾਣਾ ਹੈ।

ਗੁਰੂ ਨਾਨਕ ਪਾਤਸ਼ਾਹ ਨੂੰ ਪੁੱਛਦਾ ਮਰਦਾਨਾ, "ਪਾਤਸ਼ਾਹ! ਮੈਂ ਕਈ ਮਹੀਨਿਆਂ ਤੋਂ ਦੇਖਦਾ ਹਾਂ ਕਿ ਜਦੋਂ ਸੂਰਜ ਚੜ੍ਹਦਾ ਹੈ, ਤੁਸੀਂ ਨੱਕ ਦੀ ਸੇਧ ਜਿੱਧਰ ਨੂੰ ਕਰ ਲੈਂਦੇ ਹੋ, ਤੁਰੇ ਹੀ ਜਾਂਦੇ ਹੋ - ਕਿੰਨੇ ਮਹੀਨੇ ਹੋ ਗਏ ਤੁਰਿਆਂ ਨੂੰ ਤੇ ਹੁਣ ਤੁਸੀਂ ਕਿੱਥੇ ਜਾ ਰਹੇ ਹੋ?" ਮਹਾਰਾਜ ਕਹਿੰਦੇ, "ਮਰਦਾਨਿਆਂ! ਦੇਖ ਰੰਗ ਕਰਤਾਰ ਦੇ; ਜਿੱਥੇ ਉਹ ਲਿਜਾਣਾ ਚਾਹੁੰਦਾ ਹੈ, ਉਥੇ ਆਪਾਂ ਚਲੇ ਜਾਵਾਂਗੇ।" "ਪਾਤਸ਼ਾਹ! ਉਥੇ ਕੌਣ ਹੈ?" "ਮਰਦਾਨਿਆਂ ਤੂੰ ਨਹੀਂ ਜਾਣਦਾ - ਉਥੇ ਝੰਡਾ ਬਾਢੀ ਹੈ, ਉਥੇ ਸੁਧਰਸੈਣ ਹੈ, ਇੰਦਰਸੈਨ ਹੈ। ਉਹ ਰੁਕੇ ਹੋਏ ਨੇ - ਪਿਛਲੇ ਜਨਮਾਂ ਦੇ। ਤ੍ਰੇਤੇ ਵਿੱਚ ਵੀ ਆਏ, ਦੁਆਪਰ ਵਿੱਚ ਵੀ ਆਏ ਤੇ ਹੁਣ ਕਲਿਜੁਗ ਵਿੱਚ ਆਏ ਨੇ। ਹੁਣ ਲੰਘਣ ਦਾ ਟਾਈਮ ਹੈ - ਉਥੇ ਜਾਣਾ ਹੈ, ਆਪਾਂ ਉਨ੍ਹਾਂ ਨੂੰ ਟੋਲ੍ਹਣਾ ਹੈ।"

ਸੋ ਆਪ ਸੁਮੇਰ ਪਰਬਤ ਤੇ ਚੜ੍ਹੇ ਜਾਂਦੇ ਨੇ, ਬਰਫਾਂ ਦੇ ਵਿੱਚ ਪਹੁੰਚ ਗਏ। ਗੋਰਖਨਾਥ ਨੇ ਦੂਰੋਂ ਦੇਖੇ ਤੇ ਅਨੁਮਾਨ ਲਾ ਲਿਆ ਕਿ ਗੁਰੂ ਨਾਨਕ ਆ ਰਿਹਾ ਹੈ। ਕੁਛ ਮਨ ਵਿੱਚ ਖੁਸ਼ੀ ਵੀ ਹੋਈ ਸੰਤਾ ਦੇ ਦਰਸ਼ਨ ਦੀ, ਕੁਛ ਜਗਿਆਸਾ ਵੀ ਜਾਗੀ, ਨਾਲੇ ਕੁਛ ਲਾਲਚ ਵੀ ਆਇਆ ਕਿ ਜੇ ਗੁਰੂ ਨਾਨਕ ਸਾਡਾ ਮੱਤ ਲੈ ਲਏ ਤਾਂ ਕਲਿਜੁਗ ਦੇ ਅੰਦਰ ਇਹ ਮੱਤ ਫੈਲ ਜਾਏਗਾ ਕਿਉਂਕਿ ਇਨ੍ਹਾਂ ਦੇ ਅੰਦਰ ਬੜੀ ਭਾਰੀ ਸ਼ਕਤੀ ਹੈ। ਦਿਬ ਦ੍ਰਿਸ਼ਟੀ ਨਾਲ ਜਾਣਿਆ ਸੀ ਉਸਨੇ ਇਸ ਗੱਲ ਨੂੰ।

ਜਦੋਂ ਗੁਰੂ ਨਾਨਕ ਪਾਤਸ਼ਾਹ ਉਨ੍ਹਾ ਕੋਲ ਪਹੁੰਚੇ ਤਾਂ ਕਹਿੰਦੇ, "ਹੇ ਨਾਨਕ! ਦੇਖੋ, ਸਾਡਾ ਜੋਗੀਆਂ ਦਾ ਨਾ ਕੋਈ ਘਰ ਹੈ, ਨਾ ਦਰ ਹੈ; ਅਸੀਂ ਇਸ ਬੰਧਨ ਵਿੱਚ ਪੈਂਦੇ ਹੀ ਨਹੀਂ। ਜਿਹੜੇ ਗ੍ਰਹਿਸਤੀ ਹੋ ਕੇ, ਵੈਰਾਗੀ ਹੋ ਕੇ ਫੇਰ ਬੰਧਨਾਂ ਵਿੱਚ ਪੈ ਜਾਂਦੇ ਨੇ - ਇਹਦੇ ਮੁੰਡੇ ਦਾ ਵਿਆਹ, ਉਹਦੀ ਕੁੜੀ ਦਾ ਵਿਆਹ - ਉਹਨੂੰ ਘਰ ਛੱਡਣ ਦੀ ਹੀ ਕੀ ਲੋੜ ਸੀ? ਫੇਰ ਮੋਹ ਮਾਇਆ ਵਿੱਚ ਪੈਂਦੇ ਨੇ, ਇਕ ਨੂੰ ਆਪਣਾ ਸਮਝਦੇ ਨੇ, ਇਕ ਨੂੰ ਬਿਗਾਨਾ ਸਮਝਦੇ ਨੇ। ਉਹਨੂੰ ਲੋੜ ਹੀ ਕੀ ਸੀ ਤਿਆਗ ਕਰਨ ਦੀ? ਉਹਨੇ ਛੋਟਾ ਜਿਹਾ ਟੱਬਰ ਛੱਡ ਦਿਤਾ 'ਤੇ ਬੜਾ ਸਾਰਾ ਟੱਬਰ ਬਣਾ ਲਿਆ। ਇਹਦੇ ਅੰਦਰ ਸੁਖ ਨਹੀਂ ਹੋਇਆਂ ਕਰਦਾ। ਮਾਂ ਬਾਪ ਆਰਾਮ ਨਾਲ ਰਹਿੰਦੇ ਨੇ, ਭਜਨ ਬੰਦਗੀ ਕਰਦੇ ਨੇ, ਪਰ ਇਕ ਮੁੰਡਾ ਐਸਾ ਕੰਮ ਕਰ ਦਿੰਦਾ ਹੈ ਕਿ ਮਾਂ ਬਾਪ ਦੀ ਕੀਤੀ ਹੋਈ ਸਾਰੀ ਰੂਹਾਨੀ ਕਮਾਈ ਇਕ ਸਕਿੰਟ ਵਿੱਚ ਮਿੱਟੀ ਵਿੱਚ ਮਿਲਾ ਦਿੰਦਾ ਹੈ। ਫਿਰ ਸੁਖ ਸੁਖ ਹੋਇਆ ਕਿ ਦੁਖ?"

ਮਹਾਰਾਜ ਕਹਿੰਦੇ, "ਨਹੀਂ, ਗ੍ਰਿਹਸਤ ਧਰਮ ਸਭ ਤੋਂ ਵੱਡਾ ਹੈ। ਪਰ ਤਾਂ ਹੁੰਦਾ ਹੈ, ਜੇ ਗ੍ਰਿਹਸਤ ਧਰਮ ਦੇ ਅਸੂਲ ਹੋਣ। ਜੇ ਅਸੂਲ ਨਾ ਹੋਣ ਤਾਂ ਇਹਦੇ ਵਰਗਾ ਮਾੜਾ ਵੀ ਕੋਈ ਨਹੀਂ - ਅਸੂਲਾਂ ਦੀ ਬਾਤ ਹੈ -

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ***
***ਨਾਹੀ ਤ ਕਰੁ ਬੈਰਾਗੁ॥***
***ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥***
***ਅੰਗ - ੧੩੭੭***

ਗੋਰਖ ਨਾਥ ਜੀ ਕਹਿਣ ਲੱਗੇ, "ਹੇ ਨਾਨਕ! ਅਸੀਂ ਝਗੜਿਆਂ ਵਿੱਚ ਨਹੀਂ ਪੈਂਦੇ, ਜਾਇਦਾਦਾਂ ਨਹੀਂ ਬਣਾਉਂਦੇ, ਡੇਰੇ ਨਹੀਂ ਬਣਾਉਂਦੇ, ਖੁੱਲ੍ਹੇ-ਖੁੱਲ੍ਹੇ ਰਹਿੰਦੇ ਹਾਂ। ਸਾਡੇ ਜਿਹੜੇ ਘਰ ਨੇ, ਇਹ ਜੰਗਲ ਹੀ ਨੇ; ਸਾਡੀ ਜੋ ਖੁਰਾਕ ਹੈ, ਕੰਦਮੂਲ ਅਸੀਂ ਖਾ ਲੈਂਦੇ ਹਾਂ। ਅਸੀਂ ਬਾਥਰੂਮ ਨਹੀਂ ਬਣਾਉਂਦੇ, ਤੀਰਥਾਂ ਦਾ ਇਸ਼ਨਾਨ ਕਰਦੇ ਹਾਂ, ਉਨ੍ਹਾਂ ਦਾ ਫਲ ਸਾਨੂੰ ਮਿਲਦਾ ਹੈ ਤੇ ਜਦੋਂ ਪੁੰਨ ਵਧ ਜਾਣ ਤਾਂ ਫਲ, ਸੁਖ ਹੋਇਆ ਕਰਦੇ। ਇਸ ਤਰ੍ਹਾਂ ਨਾਲ ਮਹਾਰਾਜ ਨੂੰ ਦੱਸਦੇ ਨੇ -

***ਧਾਰਨਾ - ਰਹਿ ਕੇ ਜੰਗਲਾਂ 'ਚ***
***ਕੰਦਮੂਲ ਖਾ ਕੇ,***
***ਤੀਰਥਾਂ ਤੇ ਸੁੱਖ ਪਾਈਦਾ-੨, ੨.***

ਹੇ ਨਾਨਕ! ਇਹ ਜੋ ਤੂੰ ਸੰਸਾਰ ਨੂੰ ਉਪਦੇਸ਼ ਦਿੰਦਾ ਫਿਰਦਾ ਹੈ ਕਿ ਘਰ ਛੱਡਣ ਦੀ ਲੋੜ ਨਹੀਂ; ਇਹਦੇ ਵਿੱਚ ਕਿਵੇਂ ਤੂੰ ਸੰਦਾਰ ਨੂੰ ਪਾਰ ਲੰਘਾ ਦੇਵੇਂਗਾ? ਦੇਖ, ਅਸੀਂ ਨ ਹੱਟੀਆਂ ਵਿੱਚ ਜਾਂਦੇ ਹਾਂ, ਨਾ ਘਰਾਂ ਵਿੱਚ ਪੈਂਦੇ ਹਾਂ; ਜੰਗਲਾਂ 'ਚ ਰਹਿੰਦੇ ਹਾਂ -

***ਹਾਟੀ ਬਾਟੀ ਰਹਹਿ ਨਿਰਾਲੇ***
***ਰੂਖਿ ਬਿਰਖਿ ਉਦਿਆਨੇ॥***
***ਕੰਦ ਮੂਲੁ ਅਹਾਰੋ ਖਾਈਐ***
***ਅਉਧੂ ਬੋਲੈ ਗਿਆਨੇ॥ ਅੰਗ - ੯੩੮***

ਅਸੀਂ ਕੰਦ ਮੂਲ ਖਾ ਲੈਂਦੇ ਹਾਂ, ਨਾ ਕਿਸੇ ਦਾ ਝਗੜਾ, ਨਾ ਝਾਟਾ। ਫੇਰ -

***ਤੀਰਥਿ ਨਾਈਐ ਸੁਖੁ ਫਲੁ ਪਾਈਐ***
***ਮੈਲੁ ਨ ਲਾਗੈ ਕਾਈ॥ ਅੰਗ -੯੩੯***

ਦੇਖ, ਸਾਨੂੰ ਕਿਸੇ ਕਿਸਮ ਦੀ ਮੈਲ ਨਹੀਂ ਲਗਦੀ। ਕਾਹਦੀ ਮੈਲ ਨਹੀਂ ਲਗਦੀ? ਕਿ ਮੁੰਡਾ ਬਿਮਾਰ ਹੈ, ਘਾਟਾ ਪੈ ਗਿਆ, ਆਹ ਹੋ ਗਿਆ - ਮਸਤ ਰਹਿੰਦੇ ਹਾਂ। ਸਾਡੇ ਮਨ ਤੇ ਮੈਲ ਹੀ ਨਹੀਂ ਲਗਦੀ ਕੋਈ -

***ਗੋਰਖ ਪੂਤੁ ਲੋਹਾਰੀਪਾ ਬੋਲੈ***
***ਜੋਗ ਜੁਗਤਿ ਬਿਧਿ ਸਾਈ॥ ਅੰਗ - ੯੩੯***

ਇਹ ਤਰੀਕਾ ਹੈ ਜੋਗ ਦਾ, ਕਿ ਆਰਾਮ ਨਾਲ ਰਹਿੰਦੇ ਹਾਂ ਤੇ ਤੂੰ ਇਹ ਅਪਣਾਅ ਲੈ।"

ਗੁਰੂ ਨਾਨਕ ਸਾਹਿਬ ਕਹਿੰਦੇ, "ਇਹ ਤਾਂ ਗਲਤ ਗੱਲ ਹੈ ਕਿ ਮੈਲ ਨਹੀਂ ਲਗਦੀ। ਮੈਲ ਤਾਂ ਆਦਮੀ ਦੇ ਅੰਦਰ ਲੱਗੀ ਹੋਈ ਹੈ - ਭਰਿਆ ਪਿਆ ਹੈ ਮੈਲ ਨਾਲ ਕਿਉਂਕਿ -

***ਅਖਰ ਪੜਿ ਪੜਿ ਭੁਲੀਐ***
***ਭੇਖੀ ਬਹੁਤੁ ਅਭਿਮਾਨੁ॥ ਅੰਗ - ੬੧***

ਤੁਸੀਂ ਜੋਗੀ ਬਣ ਗਏ, ਬੜਾ ਮਨ ਵਿੱਚ ਅਭਿਮਾਨ ਆ ਗਿਆ ਕਿ ਦੁਨੀਆਂ ਨਾਲੋਂ ਅਸੀਂ ਚੰਗੇ ਹਾਂ, ਇਹ ਤਾਂ ਬਾਕੀ ਸਾਰੀ ਚੌਰਾਸੀ ਤੁਸੀਂ ਫਿਰਦੀ ਹੈ, ਪਰ -

***ਤੀਰਥ ਨਾਤਾ ਕਿਆ ਕਰੇ***
***ਮਨ ਮਹਿ ਮੈਲੁ ਗੁਮਾਨੁ॥ ਅੰਗ - ੬੧***

ਅੰਦਰ ਤਾਂ ਗੁਮਾਨ ਦੀ ਮੈਲ ਭਰੀ ਪਈ ਹੈ। ਇਸ

ਬਾਹਰਲੇ ਸਰੀਰ ਤੇ ਮੈਲ ਹੋਈ ਕਿ ਨਾ ਹੋਈ, ਇਹਦੇ ਨਾਲ ਕੀ ਫਰਕ ਪੈਂਦਾ ਹੈ, ਕਿਉਂਕਿ -

***ਮਨ ਮੈਲੇ ਸਭੁ ਕਿਛੁ ਮੈਲਾ***
***ਤਨਿ ਧੋਤੈ ਮਨੁ ਹਛਾ ਨ ਹੋਇ॥ ਅੰਗ- ੫੫੮***

ਜਿੰਨਾਂ ਚਿਰ ਮਨ ਦੇ ਅੰਦਰ ਮੈਲ ਹੈ, ਓਨਾਂ ਚਿਰ ਤਨ ਦੀ ਸਫਾਈ ਕੀ ਕਰੇਗੀ -

***ਤੀਰਥਿ ਨਾਈਐ ਸੁਖੁ ਫਲੁ ਪਾਈਐ***
***ਮੈਲੁ ਨ ਲਾਗੈ ਕਾਈ॥ ਅੰਗ - ੯੩੯***

ਕੀ ਇਹਦੇ ਨਾਲ ਦਰਗਾਹ ਵਿੱਚ ਥਾਂ ਮਿਲ ਜਾਵੇਗੀ ਕਿ ਅਸੀਂ ਤੁਰੇ ਹੀ ਰਹਿੰਦੇ ਹਾਂ, ਕਿਤੇ ਇਕ ਰਾਤ ਨਹੀਂ ਕੱਟਦੇ -

***ਊਹਾ ਕਾਮਿ ਨ ਆਵੈ ਇਹ ਬਿਧਿ***
***ਓਹੁ ਲੋਗਨ ਹੀ ਪਤੀਆਵੈ॥ ਅੰਗ - ੨੧੬***

ਦਰਗਾਹ ਵਿੱਚ ਨਹੀਂ ਇਹ ਚੀਜ਼ਾਂ ਪਹੁੰਚਦੀਆਂ। ਉਥੇ ਪਹੁੰਚਣ ਵਾਲੀ ਹੋਰ ਚੀਜ਼ ਹੈ ਤੇ ਉਹ ਹੈ ਨਾਮ ਪ੍ਰਮੇਸ਼ਰ ਦਾ। ਨਾਮ ਤੋਂ ਬਗੈਰ ਕੋਈ ਚੀਜ਼ ਨਹੀਂ ਪਹੁੰਚਦੀ।"

ਉਸ ਵੇਲੇ ਚਰਪਟ ਨਾਥ ਕਹਿਣ ਲੱਗਿਆ, "ਹੇ ਨਾਨਕ! ਠੀਕ ਹੈ ਤੇਰੇ ਬਚਨ ਸਤਿ ਨੇ ਪਰ ਇਕ ਗੱਲ ਸਾਨੂੰ ਵੀ ਸਮਝਾ ਦੇ। ਉਹ ਇਹ ਹੈ ਕਿ ਕਿ ਭਵਜਲ ਤਾਂ ਬੜੀਆਂ-ਬੜੀਆਂ ਛੱਲਾਂ ਮਾਰ ਰਿਹਾ ਹੈ, ਤੂੰ ਇਸ ਸੰਸਾਰ ਨੂੰ ਕਿਵੇਂ ਤਾਰ ਦੇਵੇਂਗਾ?" ਇਸ ਤਰ੍ਹਾਂ ਬੇਨਤੀ ਕਰਦਾ ਹੈ -

***ਧਾਰਨਾ - ਭਵਜਲ ਕਿਵੇਂ ਤਰੀਏ ਜੀ,***
***ਦੇਹੁ ਇਹ ਵਿਚਾਰ ਸੱਚਾ -੨***

ਹੇ ਨਾਨਕ! ਤੇਰੀ ਗੱਲ ਮੰਨਦੇ ਹਾਂ। ਤੂੰ ਇਹ ਕਹਿੰਦਾ ਹੈਂ ਕਿ ਗ੍ਰਿਹਸਤ ਵਿੱਚ ਰਹਿ ਕੇ, ਬਾਲ ਬੱਚਿਆਂ ਵਿੱਚ ਰਹਿ ਕੇ, ਸਾਰੇ ਕਾਰੋਬਾਰ ਕਰਦੇ ਹੋਏ ਆਦਮੀ ਸੰਸਾਰ ਤੋਂ ਤਰ ਸਕਦਾ ਹੈ-

***ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ***
***ਖਾਵੰਦਿਆ ਵਿਚੇ ਹੋਵੈ ਮੁਕਤਿ॥ ਅੰਗ - ੫੨੨***

ਇਹ ਕਿਵੇਂ ਹੋ ਸਕਦਾ ਹੈ ਜਦ ਕਿ ਇਕ ਪਾਸੇ ਬੱਚੇ ਚਿਆਂ-ਚਿਆਂ ਕਰਦੇ ਹੋਣ, ਫੇਰ ਮਕਾਨ ਦਾ ਕਿਰਾਇਆ ਦੇਣ ਵਾਸਤੇ ਪੈਸੇ ਨਾ ਹੋਣ, ਕੋਈ ਬਿਮਾਰੀ ਲੱਗੀ ਹੋਈ ਹੈ, ਕਿਤੇ ਕੇਸ ਬਣੇ ਹੋਏ ਨੇ, ਕਿਉਂ ਝਗੜੇ ਗਲ ਪਏ ਹੋਏ ਨੇ - ਇਹਦੇ ਵਿਚੋਂ ਕਿਵੇਂ ਲੰਘ ਜਾਊਗਾ ਆਦਮੀ? ਇਹ ਤਾਂ ਤੂੰ ਅਣਹੋਈ ਗੱਲ ਕਰ ਦਿੱਤੀ। ਇਹਦੇ ਵਿਚੋਂ ਲੰਘਦਾ ਹੀ ਤਾਂ ਹੈ, ਜਦੋਂ ਸਾਰੇ ਝੰਜਟਾਂ ਨੂੰ ਛੱਡ ਕੇ ਆਦਮੀ ਲਾਂਭੇ ਹੋ ਜਾਵੇ। ਇਹ ਸਾਡੀ ਸਮਝ 'ਚ ਨਹੀਂ ਆਉਂਦਾ ਕਿ -

***ਦੁਨੀਆ ਸਾਗਰੁ ਦੁਤਰੁ ਕਹੀਐ***
***ਕਿਉ ਕਰਿ ਪਾਈਐ ਪਾਰੋ॥***
***ਚਰਪਟੁ ਬੋਲੈ ਅਉਧੂ***
***ਨਾਨਕ ਦੇਹੁ ਸਚਾ ਬੀਚਾਰੋ॥ ਅੰਗ - ੯੩੮***

ਅਸੀਂ ਕਿੰਤੂ ਨਹੀਂ ਕਰਦੇ, ਸਿਰ ਨਹੀਂ ਫੇਰਦੇ, ਪਰ ਸਾਨੂੰ convince (ਯਕੀਨ) ਕਰਾ ਦੇ ਇਸ ਗੱਲ ਉਤੇ - ਸਮਝਾ ਦੇ ਸਾਨੂੰ।"

ਗੁਰੂ ਨਾਨਕ ਕਹਿਣ ਲੱਗੇ, "ਦੇਖੋ, ਗੱਲ ਐਨੀ ਐ ਕਿ ਗੁਰੂ ਪੂਰਾ ਹੋਣਾ ਚਾਹੀਦਾ ਹੈ। ਪਹਿਲਾਂ ਤਾਂ ਨਿਗੁਰਾ ਬੰਦਾ ਲੰਘ ਹੀ ਨਹੀਂ ਸਕਦਾ, ਜੋ ਜੀਅ ਚਾਹੇ - ਕਰ ਲਵੇ। ਜਿੰਨੀ ਛੇਤੀ ਆਪਣੀ ਗਲਤੀ ਮੰਨ ਲਏਗਾ, ਓਨਾ ਹੀ ਚੰਗਾ ਹੈ, ਪਰ ਨਿਗੁਰੇ ਬੰਦਾ ਦਾ ਤਾਂ ਨਾਉਂ ਲੈਣਾ ਵੀ ਬੁਰਾ ਹੈ -

***................ਨਿਗੁਰੇ ਕਾ ਹੈ ਨਾਉ ਬੁਰਾ॥***
***ਅੰਗ - ੪੩੫***

ਉਹਨੇ ਤਾਂ ਡੁਬਣਾ ਹੀ ਡੁਬਣਾ ਹੈ। ਉਹਨੇ ਆਪ ਵੀ ਡੁਬਣਾ ਹੈ ਤੇ ਨਾਲ ਸੰਸਾਰ ਨੂੰ ਵੀ ਡੋਬੇਗਾ - ਉਹ ਨਹੀਂ ਤਰ ਸਕਦਾ।" ਸਿੱਧ ਕਹਿੰਦੇ, "ਉਹ ਜੇ 'ਰਾਮ-ਰਾਮ' ਕਰਦਾ ਹੈ ਤਾਂ?" ਮਹਾਰਾਜ ਕਹਿੰਦੇ -

***ਰਾਮ ਰਾਮ ਸਭੁ ਕੋ ਕਹੈ***
***ਕਹਿਐ ਰਾਮੁ ਨ ਹੋਇ॥***
***ਗੁਰ ਪਰਸਾਦੀ ਰਾਮੁ ਮਨਿ ਵਸੈ***
***ਤਾ ਫਲੁ ਪਾਵੈ ਕੋਈ॥ ਅੰਗ - ੪੯੧***

ਜਿੰਨਾਂ ਚਿਰ ਅੰਦਰਲਾ ਰਸਤਾ ਨਹੀਂ ਜਾਣਦਾ ਜਿਹੜਾ ਕਿਸੇ ਕਿਤਾਬ ਵਿੱਚ ਨਹੀਂ ਲਿਖਿਆ ਹੋਇਆ, ਕਿਤੇ ਉਹਦਾ ਨਕਸ਼ਾ ਨਹੀਂ ਵਾਹਿਆ ਹੋਇਆ ਤੇ ਨਾ ਹੀ ਆਦਮੀ ਨੂੰ ਅੰਦਰ ਕੋਈ ਦੱਸ ਸਕਦਾ ਹੈ। ਉਹ ਤਾਂ ਆਪਣੇ ਤਜਰਬੇ ਨਾਲ ਆਪੇ ਹੀ ਪਤਾ ਲਗਦਾ ਹੈ, ਗੁਰੂ ਗਾਈਡ ਕਰਦਾ ਹੈ, ਰਸਤਾ ਦਸਦਾ ਹੈ। ਜਦੋਂ ਉਸ ਰਾਹ ਦਾ ਹੀ ਨਹੀਂ ਪਤਾ, ਲੰਘ ਕਿਵੇਂ ਜਾਏਗਾ ਉਹ।

ਇਸ ਕਰਕੇ ਇਹਦੇ ਲਈ ਪੂਰੇ ਸਤਿਗੁਰੂ ਦੀ ਲੋੜ ਹੈ। ਜਦੋਂ ਪੂਰਾ ਸਤਿਗੁਰੂ ਮਿਲ ਗਿਆ ਫੇਰ ਉਹ ਸ਼ਬਦ ਦੇ ਦਿੰਦਾ ਹੈ, ਸ਼ਬਦ ਦੀ ਕਮਾਈ ਕਰਾ ਦਿੰਦਾ ਹੈ। ਜਿਉਂ-ਜਿਉਂ ਸ਼ਬਦ ਦੀ ਕਮਾਈ ਕਰ ਲਏਗਾ, ਸੰਸਾਰ ਦੇ ਦੁੱਖਾਂ ਤੋਂ ਬਰੀ ਹੁੰਦਾ ਚਲਿਆ ਜਾਏਗਾ। ਉਹ ਪਰਵਾਹ ਨਹੀਂ ਕਰਦਾ ਦੁਖ-ਸੁਖ ਦੀ, ਕਹਿੰਦਾ ਹੈ ਕਿ ਹੁਕਮ ਵਿੱਚ ਹੋ ਰਿਹਾ ਹੈ ਸਭ ਕੁਛ -

***ਹੁਕਮੈ ਅੰਦਰਿ ਸਭੁ ਕੋ ਬਾਹਰਿ***
***ਹੁਕਮ ਨ ਕੋਇ॥ ਅੰਗ - ੧***

ਉਹ ਰਜ਼ਾਅ ਸਮਝ ਕੇ ਉਹਦੇ ਵਿਚ ਆਪਣਾ ਕੰਮ ਕਰਦਾ ਹੈ ਸਾਰਾ, ਲੇਕਿਨ ਪ੍ਰੇਸ਼ਾਨ ਨਹੀਂ ਹੁੰਦਾ।

ਇਹ ਇਸ ਤਰ੍ਹਾਂ ਹੈ ਕਿ ਆਦਮੀ ਦੇ ਅੰਦਰ ਇਕ ਚੀਜ਼ ਹੈ ਜਿਹਨੂੰ 'ਸੁਰਤਿ' ਕਹਿੰਦੇ ਨੇ, attention ਕਹਿੰਦੇ ਨੇ, 'ਧਿਆਨ' ਕਹਿੰਦੇ ਨੇ। ਉਹਦੇ 'ਤੇ ਪਹਿਰਾ ਦੇਣਾ ਹੈ। ਜੇ ਇਥੇ ਸਤਿਸੰਗ ਵਿੱਚ ਗੱਲਾਂ ਕਰੀ ਜਾਈਏ, ਸੁਰਤਿ ਐਧਰ ਉਧਰ ਘੁੰਮਦੀ ਹੋਵੇ - ਮਜ਼ਾਲ ਹੈ ਕਿ ਇਕ ਗੱਲ ਵੀ ਉਹਦੇ ਪੱਲੇ ਪੈ ਜਾਵੇ। ਜੇ ਤਾਂ ਨਾਲ ਦੀ ਨਾਲ ਵਿਚਾਰ ਕਰੀ ਜਾਵੇ, ਫਿਰ ਗੱਲ ਅੰਦਰ ਲੰਘ ਜਾਂਦੀ ਹੈ - ਹਿਰਦੇ 'ਚ ਵਸ ਜਾਂਦੀ ਹੈ। ਜੇ ਵਿਚਾਰ ਨਾ ਕਰੀਏ, ਸਭ ਗੱਲਾਂ ਭੁੱਲ ਜਾਂਦੀਆਂ ਨੇ - ਇਕ ਵੀ ਯਾਦ ਨਹੀਂ ਰਹਿੰਦੀ, ਪੜਦਾ ਈ ਪੈ ਜਾਂਦਾ ਹੈ, ਦਰਵਾਜ਼ਾ ਈ ਬੰਦ ਹੋ ਜਾਂਦਾ ਹੈ। ਨਾ

ਯਾਦ ਏਥੇ ਰਹੇ ਅਤੇ ਨਾ ਘਰ ਜਾ ਕੇ, ਕਿ ਕੀ ਕਿਹਾ ਸੀ ਸਤਿਸੰਗ ਵਿਚ? ਸੋ ਇਹ ਸੁਰਤਿ ਹੁੰਦੀ ਹੈ - attention, ਤਵੱਜੋ। ਉਹ ਸੁਰਤਿ ਆਦਮੀ ਦੇ ਅੰਦਰ ਕੰਮ ਕਰਦੀ ਐ।

ਜਿਵੇਂ, ਜੇ ਕੋਈ ਕਾਰ ਚਲਾਉਂਦਾ ਹੈ ਤਾਂ ਉਹਦੀ ਸੁਰਤਿ ਸੜਕ ਉਤੇ road (ਸੜਕ) ਨੂੰ read (ਪੜ੍ਹਦੀ) ਕਰ ਰਹੀ ਹੁੰਦੀ ਹੈ, ਸੜਕ ਨੂੰ ਪੜ੍ਹਦੀ ਹੈ ਕਿ ਔਹ ਕਿਸੇ ਡੰਗਰ ਨੇ ਮੂੰਹ ਏਧਰ ਨੂੰ ਚੁੱਕ ਲਿਆ। ਇਨ੍ਹਾਂ ਤੋਂ ਕਿਸ ਤਰੀਕੇ ਸਿਰ ਬਚ ਕੇ ਲੰਘਣਾ ਹੈ। ਇਉਂ ਜਿਸਦੀ ਸੁਰਤਿ ਨਹੀਂ ਕੰਮ ਕਰਦੀ, ਉਹ ਠਾਹ ਮਾਰਦਾ ਹੈ ਦੂਜੇ ਵਿੱਚ ਆਪਣੀ ਗੱਡੀ ਨੂੰ। ਡਰਾਈਵਰ ਨਸ਼ੇ ਖਾ ਲੈਂਦੇ ਨੇ ਜਿਸ ਨਾਲ ਸੁਰਤਿ ਅੱਧੀ ਰਹਿ ਜਾਂਦੀ ਹੈ, ਜਿਸ ਕਰਕੇ ਐਕਸੀਡੈਂਟ ਕਰ ਦਿੰਦੇ ਨੇ ਅਤੇ ਫਿਰ ਸੰਤਾਂ ਕੋਲ ਆ ਜਾਂਦੇ ਨੇ। ਉਹ ਕਹਿ ਦਿੰਦੇ ਨੇ ਕਿ ਇਹਦਾ ਇਲਾਜ ਤਾਂ ਤੇਰੇ ਕੋਲ ਹੀ ਹੈ ਭਾਈ, ਮੇਰੇ ਕੋਲ ਨਹੀਂ। ਮੇਰਾ ਜੇ ਬਚਨ ਮੰਨ ਲਵੇਂ ਤਾਂ ਐਕਸੀਡੈਂਟ ਬਿਲਕੁਲ ਨਹੀਂ ਹੋਏਗਾ।

ਬਾਹਰਲੇ ਦੇਸ਼ਾਂ 'ਚ ਐਕਸੀਡੈਂਟ ਬਹੁਤ ਘੱਟ ਹੁੰਦੇ ਨੇ। ਅਮਰੀਕਾ ਵਿੱਚ ਦਸ ਹਜ਼ਾਰ ਗੱਡੀਆਂ ਪਿੱਛੇ ਇਕ ਐਕਸੀਡੈਂਟ ਹੁੰਦਾ ਹੈ, ਪਰ ਸਾਡੇ ਦੇਸ਼ ਵਿੱਚ ਇਕ ਹਜ਼ਾਰ ਗੱਡੀਆਂ ਪਿੱਛੇ 86 ਐਕਸੀਡੈਂਟ ਹੁੰਦੇ ਨੇ, ਜਿਸਦਾ ਮਤਲਬ ਇਹ ਹੋਇਆ ਕਿ ਦਸ ਹਜ਼ਾਰ ਪਿੱਛੇ 860 ਹੋਏ। ਇਹ ਸਾਰੇ ਕਰਦੇ ਹਨ - ਬੇ-ਸੁਰਤਿ ਹੋ ਕੇ, ਯਾਨੀ ਸੁਰਤਿ ਟਿਕਾਣੇ ਨਹੀਂ ਹੁੰਦੀ। ਜਿਵੇਂ ਕੋਈ ਗੱਲ ਕਰ ਰਿਹਾ ਹੋਵੇ ਤੇ ਦੂਜਾ ਬੰਦਾ ਧਿਆਨ ਨਾਲ ਨਾ ਸੁਣ ਰਿਹਾ ਹੋਵੇ ਤਾਂ ਉਹਨੂੰ ਪੁੱਛੋ ਕਿ ਤੈਨੂੰ ਪਤਾ ਲੱਗਿਆ, ਮੈਂ ਕੀ ਕਿਹਾ ਹੈ? ਉਹ ਇਹੀ ਕਹੇਗਾ ਕਿ ਮੇਰਾ ਧਿਆਨ ਹੋਰ ਪਾਸੇ ਸੀ।

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਕਹਿੰਦੇ ਨੇ ਕਿ ਅਸੀਂ ਉਸ ਧਿਆਨ ਨੂੰ ਬੰਨ੍ਹਦੇ ਹਾਂ, ਉਸ ਨੂੰ ਅਸੀਂ ਸ਼ਬਦ ਦੇ ਨਾਲ ਲਾਉਂਦੇ ਹਾਂ। ਉਹ ਸ਼ਬਦ ਆਉਂਦਾ ਹੈ ਅਕਾਲ ਪੁਰਖ ਦੇ ਦਰ ਤੋਂ, ਤੇ ਜਦੋਂ ਧਿਆਨ ਸ਼ਬਦ ਨਾਲ ਲੱਗ ਜਾਵੇਗਾ ਤਾਂ ਸ਼ਬਦ ਫਿਰ ਉਪਰ ਨੂੰ ਖਿੱਚਣਾ ਸ਼ੁਰੂ ਕਰ ਦਿੰਦਾ ਹੈ ਸੁਰਤਿ ਨੂੰ। ਸੋ ਇਹਦੇ ਨਾਲ ਅਸੀਂ ਸੰਸਾਰ ਦਾ ਉਧਾਰ ਕਰਨਾ ਹੈ -

***ਧਾਰਨਾ - ਨਾਨਕ ਨਾਮ ਵਖਾਣੇ ਓ,***
***ਸੁਰਤ ਸ਼ਬਦ ਭਵਸਾਗਰ ਤਰੀਏ - 2.***
***ਜੈਸੇ ਜਲ ਮਹਿ ਕਮਲੁ***
***ਨਿਰਾਲਮੁ ਮੁਰਗਾਈ ਨੈਸਾਣੇ॥ਅੰਗ - ੯੩੮***

ਕਮਲ ਦੇ ਫੁੱਲ ਦੀ ਮਿਸਾਲ ਦੇ ਕੇ ਮਹਾਰਾਜ ਸਮਝਾਉਂਦੇ ਹਨ। ਕਮਲ ਦਾ ਫੁੱਲ ਟੋਭਿਆਂ ਵਿੱਚ, ਤਲਾਬਾਂ ਵਿੱਚ ਹੁੰਦਾ ਹੈ। ਜੇ ਮੀਂਹ ਪੈ ਜਾਣ ਤੇ ਪਾਣੀ ਵਧ ਜਾਵੇ ਤਾਂ ਉਹ ਓਨਾਂ ਹੀ ਉਚਾ ਹੋ ਜਾਂਦਾ ਹੈ। ਇਹ ਕਦੇ ਵੀ ਡੁੱਬਿਆ ਨਹੀਂ ਕਰਦਾ ਪਾਣੀ ਵਿੱਚ, ਚਾਹੇ ਗਜ਼-ਗਜ਼ ਪਾਣੀ ਚੜ੍ਹ ਜਾਵੇ। ਉਹਦੇ ਵਿੱਚ ਇਹ ਤਾਸੀਰ ਹੈ ਕਿ ਉਹਦੀ ਓਨੀ ਹੀ ਡੰਡੀ ਨਾਲ ਦੀ ਨਾਲ ਨਿਕਲ ਆਉਂਦੀ ਹੈ। ਇਵੇਂ ਹੀ ਸੰਸਾਰ ਵਿੱਚ ਰਹਿਣਾ ਹੈ, ਕੰਵਲ ਦੇ ਫੁੱਲ ਵਾਂਗ ਉਚੇ ਉਠ ਕੇ। ਦੂਜੀ ਮਿਸਾਲ ਦਿੰਦੇ ਨੇ ਮੁਰਗਾਬੀ ਦੀ। ਇਹਦੇ ਖੰਭ ਨਹੀਂ ਭਿੱਜਿਆ ਕਰਦੇ ਪਾਣੀ ਵਿੱਚ।

ਇਸੇ ਤਰ੍ਹਾਂ ਜਿਹੜਾ ਗ੍ਰਹਿਸਥੀ ਜ਼ਿੰਮੇਵਾਰੀਆਂ ਸੰਭਾਲਦਾ ਹੋਇਆ ਸ਼ਬਦ ਦੇ ਨਾਲ ਜੁੜ ਗਿਆ, ਉਹਦਾ ਮਨ ਭਿੱਜਦਾ ਨਹੀਂ ਹੈ ਮਾਇਆ ਵਿਚ, ਅਤੇ ਦੁਖ ਆਉਣ ਨਾਲ ਡੁੱਬਦਾ ਨਹੀਂ ਹੈ। ਮਨ ਟਿਕ ਜਾਂਦਾ ਹੈ, ਦੁਖ ਅਤੇ ਸੁਖ ਨੂੰ ਵਾਹਿਗੁਰੂ ਦਾ ਭਾਣਾ ਕਰਕੇ ਮੰਨਦਾ ਹੈ, ਹਰਖ ਸ਼ੋਕ ਵਿੱਚ ਡੁੱਬਦਾ ਨਹੀਂ ਹੁੰਦਾ। ਸੋ ਇਸ ਤਰ੍ਹਾਂ ਦੇ ਨਾਲ -

***ਸੁਰਤਿ ਸਬਦਿ ਭਵਸਾਗਰੁ ਤਰੀਐ***
***ਨਾਨਕ ਨਾਮੁ ਵਖਾਣੇ॥ ਅੰਗ - ੯੩੮***

ਹੋਰ ਜੋ ਤੁਸੀਂ ਇਕਾਂਤ ਕਹਿੰਦੇ ਹੋ, ਅਸੀਂ ਸ਼ਬਦ ਨੂੰ ਹੀ ਇਕਾਂਤ ਮੰਨਦੇ ਹਾਂ -

***ਰੇ ਮਨ ਐਸੋ ਕਰਿ ਸਨਿਆਸਾ॥***
***ਬਨ ਸੇ ਸਦਨ ਸਭੈ ਕਰਿ ਸਮਝਹੁ***
***ਮਨ ਹੀ ਮਾਹਿ ਉਦਾਸਾ॥***
***ਸ਼ਬਦ ਹਜ਼ਾਰੇ ਪਾਤਸ਼ਾਹੀ ੧੦***

ਜਿਵੇਂ ਵਣਾਂ ਵਿੱਚ ਰਹਿੰਦੇ ਹੋਈਏ, ਇਵੇਂ ਹੀ ਘਰ ਵਿੱਚ ਸਮਝੋ। ਡਿਊਟੀਆਂ ਦਿਓ, ਪਰ ਨਿਰਲੇਪ ਰਹੋ, ਕਿਸੇ ਚੀਜ਼ ਨਾਲ ਪਕੜ ਨਹੀਂ ਹੋਣ ਦੇਣੀ, ਵਾਹਿਗੁਰੂ ਵੱਲ ਪੂਰੀ ਬਿਰਤੀ ਲਾਉਣੀ ਹੈ, ਪੂਰਾ ਧਿਆਨ ਲਾਉਣਾ ਹੈ। ਸੰਸਾਰ ਦੀ ਡਿਊਟੀ ਪਰਾਲਬਧ ਨੇ ਆਪੇ ਹੀ ਕਰਵਾ ਲੈਣੀ ਹੈ, ਘਰ ਬਾਰ ਨਹੀਂ ਛੱਡਣਾ -

***ਰਹਹਿ ਇਕਾਂਤਿ ਏਕੋ ਮਨਿ ਵਸਿਆ***
***ਆਸਾ ਮਾਹਿ ਨਿਰਾਸੋ॥***
***ਅਗਮੁ ਅਗੋਚਰੁ ਦੇਖਿ ਦਿਖਾਏ***
***ਨਾਨਕੁ ਤਾਕਾ ਦਾਸੋ॥ ਅੰਗ - ੯੩੮***

ਆਸਾ ਨਹੀਂ ਕਰਨੀ ਕਿਉਂਕਿ ਆਸਾ ਵਿੱਚ ਦੁੱਖ ਹੁੰਦਾ ਹੈ। ਜੋ ਕੁਛ ਹੋ ਗਿਆ, ਠੀਕ ਹੈ। ਸੋ ਸੰਤ ਜਨੋਂ! ਸਾਰੀ ਗੱਲ ਮਨ ਨਾਲ ਸਬੰਧ ਰਖਦੀ ਹੈ ਤੇ ਜਿੰਨੀ ਦੇਰ ਤੱਕ ਮਨ ਨਹੀਂ ਆਦਮੀ ਦੇ ਨਾਲ ਸਾਥ ਦਿੰਦਾ, ਓਨੀ ਦੇਰ ਤੱਕ ਕੁਛ ਨਹੀਂ ਬਣਦਾ - ਚਾਹੇ ਘਰ ਛੱਡ ਦਿਓ, ਜੰਗਲਾਂ ਵਿੱਚ ਰਹੋ, ਕੰਦਮੂਲ ਖਾ ਲਓ, ਚਾਹੇ ਤੀਰਥਾਂ 'ਤੇ ਚਲੇ ਜਾਓ ਤੇ ਜਿਹੜੀ ਤੁਸੀਂ 'ਹਾਟੀ ਬਾਟੀ' ਕਹਿੰਦੇ ਹੋ, ਇਹਦੇ ਵਿੱਚ ਅਸੀਂ ਨਹੀਂ ਆਉਂਦੇ। 'ਹਾਟੀ ਬਾਟੀ' ਵਿੱਚ ਤਾਂ ਨੀਂਦ ਨਹੀਂ ਆਉਂਦੀ। ਦੁਖ ਆਉਂਦੇ ਨੇ, ਤਕਲੀਫਾਂ ਆਉਂਦੀਆਂ ਨੇ, ਪਰ ਤਕਲੀਫਾਂ ਆਦਮੀ ਦਾ ਇਲਾਜ ਹੁੰਦੀਆ ਨੇ। ਜਦੋਂ ਵੀ ਆਦਮੀ ਸੁਖੀ ਹੁੰਦਾ ਹੈ, ਉਸ ਵੇਲੇ ਮਸਤ ਹੋ ਜਾਂਦਾ ਹੈ।

ਇਕ ਵਾਰ ਗੁਰੂ ਦਸਵੇਂ ਪਾਤਸ਼ਾਹ ਤੋਂ ਪੁੱਛਿਆ ਸਿੱਖਾਂ ਨੇ, ਪਾਤਸ਼ਾਹ! ਜੇ ਤੁਸੀਂ ਕਿਸੇ ਸਿੱਖ ਤੇ ਪ੍ਰਸੰਨ ਹੋ ਜਾਓ ਤਾਂ ਉਸ ਨੂੰ ਕੀ ਦਿੰਦੇ ਹੋ? ਮਹਾਰਾਜ ਕਹਿੰਦੇ, ਅਸੀਂ ਉਸਦਾ ਕਾਰੋਬਾਰ ਵਧਾ ਦਿੰਦੇ ਹਾਂ, ਵਿਘਨਾਂ ਦਾ ਨਾਸ਼ ਕਰ ਦਿੰਦੇ ਹਾਂ, ਉਹਦੇ ਮੱਥੇ ਤੇ ਲਿਖੇ ਹੋਏ ਮਾੜੇ ਲੇਖ ਮਿਟਾ ਦਿੰਦੇ ਹਾਂ ਕਿਉਂਕਿ ਜਦੋਂ ਉਹ ਚਰਨਾਂ ਤੇ ਸੀਸ ਨਿਵਾਉਂਦਾ ਹੈ - ਸ਼ਰਧਾ ਭਰੋਸੇ ਦੇ ਨਾਲ, ਉਸ ਵੇਲੇ ਮਾੜੇ ਲੇਖ ਮਿਟ ਜਾਂਦੇ ਹਨ, ਚੰਗੇ ਲੇਖ ਉਘੜ ਆਉਂਦੇ ਨੇ। ਜਦੋਂ ਚੰਗੇ ਲੇਖ ਆ ਗਏ, ਫੇਰ ਘਰ ਵਿੱਚ ਸੁਖ ਹੋਵੇਗਾ, ਬੱਚੇ

(ਬਾਕੀ ਪੰਨਾ 37 'ਤੇ)

# ਸੰਤ ਮਾਤਾ (ਬੀਜੀ ਰਣਜੀਤ ਕੌਰ ਜੀ ਰਤਵਾੜਾ ਸਾਹਿਬ

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੇ ਮੌਜੂਦਾ ਚੇਅਰਪਰਸਨ ਸੰਤ ਮਾਤਾ ਬੀਜੀ ਰਣਜੀਤ ਕੌਰ ਜੀ ਦੇ ਅਸ਼ੀਰਵਾਦ ਨਾਲ ਅਨੇਕਾਂ ਪਰਉਪਕਾਰ ਦੇ ਕਾਰਜ ਰਤਵਾੜਾ ਸਾਹਿਬ ਸੰਸਥਾ ਵੱਲੋਂ ਚਲਾਏ ਜਾ ਰਹੇ ਹਨ। ਮਹਾਂਪੁਰਖਾਂ ਦੇ ਸਰੀਰਕ ਵਿਛੋੜੇ ਤੋਂ ਬਾਅਦ ਆਪ ਜੀ ਦਾ ਪਿਆਰ ਅਤੇ ਵੈਰਾਗ ਮਈ ਵਿਰਹੁੰ ਭਰਿਆ ਜੀਵਨ ਆਪਣੇ ਪਿਆਰੇ ਦੇ ਪਿਆਰ ਅੰਦਰ ਇਕ ਬਹੁਤ ਵੱਡੀ ਜਿੰਮੇਵਾਰੀ ਦੇ



ਰੂ ਪ ਵਿੱਚ ਲਗਾਤਾਰ ਸੰਗਤਾਂ ਨੂੰ ਅਸ਼ੀਰਵਾਦ ਪਿਆਰ ਅਸੀਸਾਂ ਵੰਡਦਾ ਆ ਰਿਹਾ ਹੈ।

**ਪੂਤਾ ਮਾਤਾ ਕੀ ਆਸੀਸ ॥ ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥ ਅੰਗ- ੪੯੬**

ਆਪ ਜੀ ਬਾਰੇ ਮਹਾਂਪੁਰਖ ਦੱਸਿਆ ਕਰਦੇ ਸਨ ਕਿ ਇਨ੍ਹਾਂ ਦੀ ਕਮਾਈ ਵੀ ਮੇਰੇ ਬਰਾਬਰ ਹੈ। ਕਿਉਂਕਿ ਜਦੋਂ ਪਰਮ ਸਤਿਕਾਰਯੋਗ ਬੀਜੀ ਦੇ ਪਿਛਲੇ ਜੀਵਨ ਬਾਰੇ ਥੋੜੀ ਪੰਛੀ ਝਾਤ ਮਾਰੀਏ ਤਾਂ ਆਪ ਜੀ ਨੇ ਮਹਾਂਪੁਰਖਾਂ ਦਾ ਜੋ ਸਾਥ ਨਿਭਾਇਆ ਜਿਵੇਂ ਰਾਮ ਚੰਦਰ ਜੀ ਨਾਲ ਸੀਤਾ ਮਾਤਾ ਦਾ ਪਿਆਰ ਸੀ ਆਪ ਜੀ ਦੇ ਸੰਜੋਗ ਧੁਰ ਦਰਗਾਹ ਤੋਂ ਹੀ ਮਹਾਂਪੁਰਖਾਂ ਨਾਲ ਸੀ। ਜਿਸ ਬਾਰੇ ਮਹਾਂਪੁਰਖ ਆਪ ਹੀ ਚਾਨਣਾ ਪਾਇਆ ਕਰਦੇ ਸਨ ਕਿ ਸਾਡੇ ਘਰ ਬੀਜੀ ਦੇ ਪਿਤਾ ਜੀ




ਦੇਹਰਾਦੂਨ ਜਾਲੀ ਗਰਾਂਟ ਵਿਖੇ ਪਰਮ ਸਤਿਕਾਰਯੋਗ ਬੀਜੀ ਬਚਨ ਕਰਦੇ ਹੋਏ।



ਸ੍ਰੀ ਮਾਨ ਸੱਚਖੰਡਵਾਸੀ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਅਤੇ ਪਰਮ ਸਤਿਕਾਰਯੋਗ ਬੀਜੀ



ਸ੍ਰੀ ਮਾਨ ਸੱਚਖੰਡਵਾਸੀ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਅਤੇ ਪਰਮ ਸਤਿਕਾਰਯੋਗ ਬੀਜੀ ਰਤਵਾੜਾ ਸਾਹਿਬ ਵਿਖੇ

ਜਨਮ ਤੋਂ 8 ਸਾਲ ਪਹਿਲਾਂ ਹੀ ਅਖੰਡ ਪਾਠ ਸਾਹਿਬ ਕਰਨ ਆਏ ਅਤੇ ਸਾਡੇ ਪਿਤਾ ਸ. ਕਰਤਾਰ ਸਿੰਘ ਜੀ ਨੂੰ ਕਿਹਾ ਕਿ ਤੁਹਾਡੇ ਘਰ ਬੱਚੇ ਨੇ ਜਨਮ ਲੈਣਾ ਹੈ ਸਾਡੇ ਘਰ ਬੱਚੀ ਨੇ ਜਨਮ ਲੈਣਾ ਹੈ ਜਿਨ੍ਹਾਂ ਦਾ ਧੁਰ ਦਰਗਾਹ ਤੋਂ ਹੀ ਸੰਜੋਗ ਹੈ।

ਆਪ ਜੀ ਦੇ ਜੀਵਨ ਦੇ ਅਨੇਕਾਂ ਕੌਤਕ ਹਨ ਜਿਨ੍ਹਾਂ ਨੂੰ ਬਿਆਨ ਕਰਨਾਂ ਬਹੁਤ ਮੁਸ਼ਕਲ ਹੈ। ਮਹਾਂਪੁਰਖ ਰਤਵਾੜਾ ਸਾਹਿਬ ਵਾਲੇ ਕਿਹਾ ਕਰਦੇ ਸਨ ਕਿ ਇਨ੍ਹਾਂ ਦਾ ਭੇਤ ਪਾਉਣਾ ਬਹੁਤ ਔਖਾ ਹੈ। ਕਿਵੇਂ ਵੱਡੇ ਸੰਤ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਸੇਵਾ ਕੀਤੀ ਆਪ ਜੀ ਬਾਰੇ ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲਿਆਂ ਨੇ ਆਤਮ ਮਾਰਗ ਜੁਲਾਈ 1996 ਦੇ 24 ਨੰਬਰ ਪੇਜ ਤੇ ਆਪਣੀ ਕਲਮ ਦੁਆਰਾ ਲਿਖਿਆ ਹੈ ਸੰਗਤਾਂ ਦੇ ਗਿਆਤ ਲਈ ਛਾਪ ਰਹੇ ਹਾਂ - "

1962 ਵਿਚ ਸੰਤ ਮਹਾਰਾਜ ਜੀ ਨੇ ਅਪਾਰ ਕ੍ਰਿਪਾ ਕਰਕੇ ਚੰਡੀਗੜ੍ਹ ਦੇ ਜੀਵਾਂ ਦੇ ਪੁੰਨ ਕਰਮਾਂ ਨੂੰ ਅਨੁਭਵ ਕਰਦਿਆਂ ਹੋਇਆਂ 14 ਮਈ ਤੋਂ 24 ਮਈ ਤੱਕ ਸਮਾਂ ਬਖਸ਼ ਦਿਤਾ। ਉਸ ਸਮੇਂ ਆਪ ਜੀ ਦੀ ਰਿਹਾਇਸ਼ ਦਾ ਪ੍ਰਬੰਧ 10 ਸੈਕਟਰ ਵਿਚ ਸ. ਅਜਮੇਰ ਸਿੰਘ ਜੀ (ਮਾਲ ਮੰਤਰੀ) ਦੀ ਕੋਠੀ ਵਿਚ ਕੀਤਾ ਗਿਆ। ਪਿਛਲੇ ਸਾਲ ਵੀ ਇਥੇ ਹੀ ਰਿਹਾਇਸ਼ ਕਰਾਈ ਗਈ ਸੀ। ਜੇ ਇਥੇ ਇਕ ਨਿੱਜ ਨਾਲ ਵਰਤੀ ਘਟਨਾ ਲਿਖ ਦਿਤੀ ਜਾਵੇ ਤਾਂ ਅਯੋਗ ਨਹੀਂ ਹੋਵੇਗੀ।

ਸੰਤ ਮਹਾਰਾਜ ਜੀ ਦੇ ਦੀਵਾਨਾਂ ਸਮੇਂ ਕੁੱਲ ਖਰਚ ਮੈਂ ਆਪਣੇ ਪਾਸੋਂ ਹੀ ਕਰਿਆ ਕਰਦਾ ਸਾਂ। ਇਸ ਵਾਰੀ ਮਾਇਆ ਲੈਣ ਲਈ ਆਪਣੀ ਪਤਨੀ ਬੀਬੀ ਰਣਜੀਤ ਕੌਰ ਸਮੇਤ ਆਪਣੇ ਫਾਰਮ ਫੈਜ਼ਗੰਜ (ਅਨਵਰੀਆ, ਤਹਿਸੀਲ-ਬਿਲਾਸਪੁਰ) ਜ਼ਿਲਾ ਰਾਮਪੁਰ ਯੂ.ਪੀ. ਵਿਚ ਚਲਿਆ ਗਿਆ। ਸੰਤ ਮਹਾਰਾਜ ਜੀ ਦੀ ਰਿਹਾਇਸ਼ ਦੇ ਸਾਰੇ ਪ੍ਰਬੰਧ ਇਸ ਕੋਠੀ ਵਿਚ ਕਰ ਦਿਤੇ ਗਏ ਸਨ ਅਤੇ ਬੀਬੀਆਂ ਦੀ ਡਿਊਟੀ ਲਾ ਦਿਤੀ ਗਈ ਸੀ ਕਿ ਜੇ ਅਸੀਂ ਪੰਜ-ਚਾਰ ਘੰਟੇ ਲੇਟ ਹੋ ਜਾਈਏ ਤਾਂ ਅਸਾਡੀ ਗੈਰਹਾਜ਼ਰੀ ਵਿਚ, ਪ੍ਰਬੰਧ ਵਿਚ ਕੋਈ ਢਿੱਲ ਨਾ ਆਵੇ। ਜਦੋਂ ਅਸੀਂ ਵਾਪਸ ਆ ਰਹੇ ਸਾਂ



ਸ੍ਰੀ ਮਾਨ ਸੱਚਖੰਡਵਾਸੀ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਅਤੇ ਪਰਮ ਸਤਿਕਾਰਯੋਗ ਬੀਜੀ



ਰਤਵਾੜਾ ਸਾਹਿਬ ਵਿਖੇ ਬਾਬਾ ਫਕੀਰ ਸਿੰਘ ਜੀ ਕੋਲੋਂ ਕਵਿਤਾ 'ਦੋ ਆਸੂੰ ਲੈ ਕੇ ਆਇਆ ਹੂੰ' ਸੁਣਦੇ ਹੋਏ।



ਪਰਮ ਸਤਿਕਾਰਯੋਗ ਬੀਜੀ ਨਾਲ ਸਵਾਮੀ ਜੀ

ਤਾਂ ਰਾਮਪੁਰ ਸਟੇਸ਼ਨ ਤੋਂ ਗੱਡੀ ਚਲਦੀ ਸਾਰ ਹੀ ਬੀਬੀ ਰਣਜੀਤ ਕੌਰ ਨੂੰ loose motions ਲਗ ਗਏ। ਮੁਰਾਦਾਬਾਦ ਤੋਂ ਗੱਡੀ ਅੱਗੇ ਤੁਰ ਪਈ। ਹਨੇਰੀ ਰਾਤ ਸੀ, ਕੋਈ ਵੀ ਦਵਾਈ ਦਾ ਬੰਦੋਬਸਤ ਗੱਡੀ ਵਿਚ ਨਹੀਂ ਸੀ ਹੋ ਰਿਹਾ। ਸਾਰੇ ਮੁਸਾਫਰਾਂ ਨੇ ਇਕ ਜ਼ੁਬਾਨ ਹੋ ਕੇ ਕਿਹਾ ਕਿ ਇਸ ਬੀਬੀ ਦਾ ਪਾਣੀ ਸਰੀਰ ਵਿਚੋਂ ਮੁੱਕ ਜਾਵੇਗਾ। ਨਜੀਬਾਬਾਦ ਦਾ ਸਟੇਸ਼ਨ ਆਉਣ ਵਾਲਾ ਹੈ ਤੁਸੀਂ ਇਥੇ ਹੀ ਉਤਰ ਕੇ ਸਰਕਾਰੀ ਹਸਪਤਾਲ ਵਿਚ ਇਸ ਨੂੰ ਦਾਖਲ ਕਰਾਓ ਜਾਂ ਕਿਸੇ ਪ੍ਰਾਈਵੇਟ ਡਾਕਟਰ ਦਾ ਕਲੀਨਿਕ ਜੇ ਖੁਲ੍ਹਾ ਮਿਲੇ ਤਾਂ ਉਸ ਥਾਂ ਤੋਂ ਦਵਾਈ ਛੇਤੀਂ ਤੋਂ ਛੇਤੀਂ ਲੈਣ ਦਾ ਜਤਨ ਕਰੋ। ਅਸੀਂ ਆਪਸ ਵਿਚ ਸਲਾਹ ਕਰੀ ਕਿ ਹੁਣ ਕੀ ਕੀਤਾ ਜਾਵੇ। ਅੱਜ 14 ਮਈ ਤੋਂ ਸੰਤ ਮਹਾਰਾਜ ਜੀ ਦੇ ਦੀਵਾਨ ਚੰਡੀਗੜ੍ਹ ਸ਼ੁਰੂ ਹੋਣੇ ਹਨ, ਅੱਧੀ ਰਾਤ ਬੀਤ ਚੁੱਕੀ ਹੈ; ਜੇ ਆਪਾਂ ਐਥੇ ਉਤਰ ਗਏ ਤਾਂ ਬਹੁਤ ਵੱਡੀ ਅਵੱਗਿਆ ਹੋਵੇਗੀ। ਬੀਬੀ ਨੇ ਕਿਹਾ ਕਿ ਜੇ ਮੇਰਾ ਸਰੀਰ ਛੁਟਣਾ ਹੀ ਹੈ ਤਾਂ ਕੋਈ ਸ਼ਕਤੀ ਰੋਕ ਨਹੀਂ ਸਕਦੀ, ਨਾ ਕਿਸੇ ਦਵਾਈ ਨੇ ਲੱਗਣਾ ਹੈ। ਆਪਾਂ ਇਸ ਤਰ੍ਹਾਂ ਕਰੀਏ, ਆਪਣਾ ਸਫਰ ਜਾਰੀ ਰੱਖੀਏ। ਜੇ ਮੈਂ ਚੜ੍ਹਾਈ ਕਰ ਗਈ ਤਾਂ ਮੇਰਾ ਸਸਕਾਰ ਜਾਂਦੇ ਹੀ ਕਰ ਦਿਓ ਪਰ ਸੰਤ ਮਹਾਰਾਜ ਜੀ ਦੀ ਸੰਭਾਲ ਵਿਚ ਕੋਈ ਫਰਕ ਨਾ ਪਵੇ। ਉਸ ਸਮੇਂ ਹੋਰ ਕੋਈ ਚਾਰਾ ਨਹੀਂ ਸੀ, ਅਰਦਾਸ ਹੀ ਆਖਰੀ ਸਹਾਰਾ ਹੋਇਆ ਕਰਦੀ ਹੈ। ਸਮਰੱਥ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ ਜੀ ਆਪ ਪ੍ਰਭੂ ਦਾ ਰੂਪ ਹੋ, ਕ੍ਰਿਪਾ ਕਰੋ ਅਸੀਂ ਚੰਡੀਗੜ੍ਹ ਪਹੁੰਚ ਜਾਈਏ। ਅਸਾਡੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਉਸੇ ਸਮੇਂ loose motions ਬੰਦ ਹੋ ਗਏ ਅਤੇ ਘਰ ਪਹੁੰਚਦਿਆਂ ਹੀ ਫੇਰ ਸ਼ੁਰੂ ਹੋ ਗਏ। ਸਮਾਂ ਬਿਲਕੁਲ ਨਾ ਹੋਣ ਕਰਕੇ ਬੀਬੀ ਰਣਜੀਤ

ਕੌਰ ਨੂੰ ਲੰਗਰ ਵਿਚ ਹੀ ਇਕ ਮੰਜਾ ਡਾਹ ਕੇ ਪਾ ਦਿਤਾ ਗਿਆ ਅਤੇ ਕਿਹਾ ਕਿ ਦੂਜੀਆਂ ਬੀਬੀਆਂ ਨੂੰ ਤੁਸੀਂ ਵਿਉਂਤ ਨਾਲ ਲੰਗਰ ਦੀ ਸੇਵਾ ਦੱਸ ਕੇ ਕਰਵਾ ਲਵੋ।

ਸੰਤ ਮਹਾਰਾਜ ਜੀ ਦੇ ਆਉਣ ਦਾ ਸਮਾਂ ਹੋ ਚੁੱਕਿਆ ਸੀ ਮੈਨੂੰ ਕੋਲੇ ਦੀ ਅੰਗੀਠੀ ਜਾਲਣ ਦਾ ਕੋਈ ਢੰਗ ਨਹੀਂ ਸੀ ਆਉਂਦਾ; ਸਹਾਰਾ ਦੇ ਕੇ ਉਸ ਨੂੰ ਉਠਾਇਆ, ਉਸਨੇ ਅੰਗੀਠੀ ਚਾਲੂ ਕਰਕੇ ਮੈਥੋਂ ਪਾਣੀ ਉਪਰ ਰਖਵਾ ਲਿਆ। ਪਾਣੀ ਰੱਖਦਿਆਂ ਹੀ ਸੰਤ ਮਹਾਰਾਜ ਜੀ ਦੀ ਕਾਰ ਆ ਗਈ, ਹੌਰਨ ਸੁਣਿਆ, ਮੈਂ ਉਸੇ ਸਮੇਂ ਬਾਹਰ ਦੌੜ ਕੇ ਆਇਆ, ਚਰਨ ਬੰਦਨਾ ਕਰਕੇ ਮਹਾਰਾਜ ਜੀ ਨੂੰ ਉਨ੍ਹਾਂ ਦੇ ਕਮਰੇ ਵਿਚ ਲੈ ਗਿਆ। ਮਹਾਰਾਜ ਜੀ ਬਾਥਰੂਮ ਚਲੇ ਗਏ ਅਤੇ ਮੈਂ ਕਾਹਲੀ ਨਾਲ ਲੰਗਰ ਵਿਚ ਦੇਖਣ ਦਾ ਜਤਨ ਕੀਤਾ ਕਿ ਬੀਬੀ ਰਣਜੀਤ ਕੌਰ (ਪਤਨੀ) ਖੜ੍ਹੀ ਹੈ ਜਾਂ ਮੰਜੇ ਤੇ ਲੇਟ ਗਈ ਹੈ। ਉਹ ਖੜ੍ਹੀ ਸੀ, ਪਾਣੀ ਗਰਮ ਕਰ ਰਹੀ ਸੀ। ਮੈਂ ਵਾਪਸ ਮਹਾਰਾਜ ਜੀ ਕੋਲ ਆਇਆ ਤੇ ਹੈਰਾਨ ਹੋ ਗਿਆ ਕਿ ਉਨ੍ਹਾਂ ਦੀ ਉਂਗਲੀ ਉਪਰ ਕੋਈ ਚੋਟ ਲੱਗੀ, ਖ਼ੂਨ ਦੇ ਕਤਰੇ ਗਿਰ ਰਹੇ ਸਨ। ਉਸੇ ਸਮੇਂ ਮੈਂ 16 ਸੈਕਟਰ ਡਾ. ਰਾਵਲ ਪਾਸ ਪਹੁੰਚਿਆ, ਉਸ ਨੇ ਆ ਕੇ ਪੱਟੀ ਕੀਤੀ ਫਿਰ ਮੈਂ ਉਸ ਨੂੰ ਛੱਡਣ ਚਲਿਆ ਗਿਆ। ਕਾਫੀ ਸਮਾਂ ਇਸ ਪਾਸੇ ਲੰਘ ਗਿਆ। ਜਦੋਂ ਮੈਂ ਵਾਪਸ ਆਇਆ ਤਾਂ ਮੈਂ ਵੇਖ ਕੇ ਹੈਰਾਨ ਹੋ ਗਿਆ ਕਿ ਬੀਬੀ ਰਣਜੀਤ ਕੌਰ ਆਟਾ ਗੁੰਨ੍ਹ ਰਹੀ ਸੀ ਤੇ ਸਬਜ਼ੀ ਛਿੱਲ ਰਹੀ ਸੀ। ਹੋਰ ਕੋਈ ਬੀਬੀ ਜਿਨ੍ਹਾਂ ਦੀਆਂ ਡਿਊਟੀਆਂ ਲਾਈਆਂ ਸਨ, ਪਹੁੰਚੀਆਂ ਹੀ ਨਹੀਂ ਸਨ।

ਸੰਤ ਮਹਾਰਾਜ ਜੀ ਦੇ ਦੀਵਾਨਾਂ



ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਦੀ ਪਤਨੀ ਸ੍ਰੀਮਤੀ ਗੁਰਸ਼ਰਨ ਕੌਰ, ਬੀਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ।




**ਪਰਮ ਸਤਿਕਾਰਯੋਗ ਬੀਜੀ ਸਕੂਲ ਮੈਗਜੀਨ ਰਿਲੀਜ ਕਰਦੇ ਹੋਏ।**



ਪਰਮ ਸਤਿਕਾਰਯੋਗ ਬੀਜੀ ਅਸ਼ੀਰਵਾਦ ਬਖਸ਼ਿਸ਼ ਕਰਦੇ ਹੋਏ।



ਵਿਦਿਅਕ ਅਦਾਰੇ ਰਤਵਾੜਾ ਸਾਹਿਬ ਦੇ ਬੱਚੇ ਅਸੀਸ਼ਾਂ ਪ੍ਰਾਪਤ ਕਰਦੇ ਹੋਏ।



ਸਮੇਂ ਅਸਾਨੂੰ ਆਰਾਮ ਕਰਨ ਵਾਸਤੇ ਸਿਰਫ ਡੇਢ ਘੰਟਾ ਮਿਲਿਆ ਕਰਦਾ ਸੀ ਪਰ ਕਦੇ ਵੀ ਥਕਾਨ ਮਹਿਸੂਸ ਨਹੀਂ ਹੋਇਆ ਕਰਦੀ ਸੀ। ਇਸ ਵਾਰੀ ਦੀਵਾਨ ਬਹੁਤ ਹੀ ਚੜ੍ਹਦੀ ਕਲਾ ਵਿਚ ਲੱਗੇ। ਹਿੰਦੂ, ਸਿੱਖ ਸਾਰੇ ਧਰਮਾਂ ਦੇ ਬੰਦੇ ਦੀਵਾਨ ਵਿਚ ਕੀਰਤਨ ਤੋਂ ਪਹਿਲਾਂ ਹੀ ਪਹੁੰਚ ਜਾਇਆ ਕਰਦੇ ਸਨ। ਦੀਵਾਨ 19 ਸੈਕਟਰ ਲਗ ਰਹੇ ਸਨ। ਕੋਈ ਥਾਂ ਖਾਲੀ ਨਹੀਂ ਸੀ, ਪਾਰਕ, ਸਕੂਲ ਦਾ ਗਰਾਊਂਡ ਸਭ ਭਰ ਜਾਂਦੇ ਸਨ ਅਤੇ ਸਾਰੇ ਬਹੁਤ ਪਿਆਰ ਨਾਲ ਕੀਰਤਨ ਸਰਵਣ ਕਰਦੇ ਸਨ। ਇਸ ਤਰ੍ਹਾਂ 25 ਮਈ ਨੂੰ ਸੰਤ ਮਹਾਰਾਜ ਜੀ ਇਥੋਂ ਵਾਪਸ ਮੁੜੇ। ਅਜੇ ਉਹ ਚੰਡੀਗੜ੍ਹ ਵਿਚੋਂ ਨਿਕਲੇ ਹੀ ਹੋਣਗੇ ਕਿ ਓਹੀ ਬਿਮਾਰੀ ਮੁੜ ਕੇ ਸ਼ੁਰੂ ਹੋ ਗਈ ਅਤੇ ਕਈ ਦਿਨ ਇਲਾਜ ਕਰਾ ਕੇ ਬੀਬੀ ਰਣਜੀਤ ਕੌਰ ਦੀ ਸਿਹਤ ਠੀਕ ਹੋਈ। ਇਹ ਇਕ ਕਰਿਸ਼ਮਾ ਸੀ। ਜਦੋਂ ਸੰਤ ਮਹਾਰਾਜ ਜੀ ਨੂੰ ਸੰਗਤਾਂ ਪੁੱਛਦੀਆਂ ਸਨ ਕਿ ਮਹਾਰਾਜ ਜੀ! ਆਪ ਨੇ ਆਪਣੀ ਉਂਗਲ ਉਪਰ ਪੱਟੀ ਕਿਉਂ ਬੰਨ੍ਹੀ ਹੈ ਤਾਂ ਉਹ ਮੇਰੇ ਵਲ ਇਸ਼ਾਰਾ ਕਰ ਦਿਆ ਕਰਦੇ ਸਨ। ਕੋਈ ਸਮਝ ਨਹੀਂ ਸੀ ਸਕਦਾ ਕਿ ਮਹਾਰਾਜ ਜੀ ਦਾ ਕੀ ਭਾਵ ਹੈ। ਇਕ ਪ੍ਰੇਮੀ ਮੇਰੇ ਸਨੇਹੀ ਸ. ਕਰਤਾਰ ਸਿੰਘ ਮਾਨ ਜੋ ਪਿਛੋਂ ਜਾ ਕੇ ਪੰਜਾਬ ਸਰਕਾਰ ਵਿਚ ਸੈਕਟਰੀ ਦੀ ਸੇਵਾ ਨਿਭਾਉਂਦੇ ਰਹੇ, ਉਨ੍ਹਾਂ ਨੇ ਸੰਗਤਾਂ ਨੂੰ ਦੱਸਿਆ ਕਿ ਸੰਤ ਮਹਾਰਾਜ ਜੀ ਨੇ ਬੀਬੀ ਦੀ ਜੋ ਬਿਮਾਰੀ ਸੀ ਉਹ ਆਪਣੀ ਉਂਗਲੀ ਉਤੇ ਲੈ ਕੇ ਪੂਰੇ ਦਿਨ ਸੇਵਾ ਕਰਵਾ ਲਈ।

ਪਰਮ ਸਤਿਕਾਰਯੋਗ ਬੀਜੀ ਜੀ ਦੇ ਜੀਵਨ ਦੀਆਂ ਅਨੇਕਾਂ ਘਟਨਾਵਾਂ ਹਨ ਜਿਨ੍ਹਾਂ ਨੂੰ ਆਉਣ ਵਾਲੇ ਅੰਕਾਂ ਵਿੱਚ ਬਿਆਨ ਕੀਤਾ ਜਾਵੇਗਾ ਆਪ ਜੀ ਦਾ ਜੀਵਨ ਬਹੁਤ ਘਾਲਣਾ ਕਮਾਈ ਵਾਲਾ ਹੈ ਕਿਵੇਂ ਰਤਵਾੜਾ ਸਾਹਿਬ ਵਾਲੇ ਮਹਾਂਪੁਰਖਾਂ ਦਾ ਆਪ ਜੀ ਨੇ ਤਾਅ ਜਿੰਦਗੀ ਸਾਥ ਨਿਭਾਇਆ ਘਾਲਣਾ ਕਮਾਈ ਕੀਤੀ।

# ਰਤਵਾੜਾ ਸਾਹਿਬ ਵਿਖੇ ਪੂਰਨਮਾਸ਼ੀ ਦੀ ਰਾਤ

## ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਰਤਵਾੜਾ ਸਾਹਿਬ ਵਿਖੇ ਹਰ ਪੂਰਨਮਾਸੀ ਦੀ ਰੈਣ ਸਬਾਈ ਸਮੇਂ ਹਜਾਰਾਂ ਸੰਗਤਾਂ ਰਤਵਾੜਾ ਸਾਹਿਬ ਨਤਮਸਤਕ ਹੁੰਦੀਆਂ ਹਨ। ਹਜਾਰਾਂ ਸੰਗਤਾਂ ਹਰ ਪੂਰਨਮਾਸੀ ਤੇ ਪਹੁੰਚ ਕੇ ''ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥'' ਕੀਰਤਨ ਦਾ ਅਨੰਦ ਮਾਣਦੀਆਂ ਹਨ। ਅਲੌਕਿਕ ਸਮਾਗਮ ਰੈਣ ਸਬਾਈ ਦੇ ਰੂਪ ਵਿਚ ਮਨਾਇਆ ਜਾਂਦਾ ਹੈ। ਜਿਸ ਵਿਚ ਹਰੀ ਦੇ ਪਿਆਰੇ ਸੰਤ, ਰਤਵਾੜਾ ਸਾਹਿਬ ਦੇ ਜੱਥੇ, ਰਾੜਾ ਸਾਹਿਬ ਦੇ ਜੱਥੇ ਅਤੇ ਹੋਰ ਵੱਖ ਵੱਖ ਸੰਪ੍ਰਦਾਇ ਦੇ ਸਾਧੂ ਸੰਤ ਸਵਾਮੀ ਹਰ ਪੂਰਨਮਾਸੀ ਤੇ ਪਹੁੰਚ ਕੇ ਆਪਣੇ ਅਨੁਭਵੀ ਕਮਾਈ ਵਾਲੇ ਪ੍ਰਵਚਨ ਸੰਗਤਾਂ ਦੇ ਭਲੇ ਹਿਤ ਕੀਰਤਨ ਦੁਆਰਾ ਨਿਹਾਲ ਕਰਦੇ ਹਨ। ਜਿਵੇਂ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਫ਼ੁਰਮਾਨ ਰੈਣ ਬਾਰੇ ਆਏ ਹਨ -





ਭਿੰਨੀ ਰੈਨੜੀਐ ਚਾਮਕਨਿ ਤਾਰੇ ॥
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥
ਰਾਮ ਪਿਆਰੇ ਸਦਾ ਜਾਗਹਿ
ਨਾਮੁ ਸਿਮਰਹਿ ਅਨਦਿਨੋ ॥
ਚਰਣ ਕਮਲ ਧਿਆਨੁ ਹਿਰਦੈ
ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥
ਤਜਿ ਮਾਨੁ ਮੋਹੁ ਬਿਕਾਰੁ ਮਨ ਕਾ
ਕਲਮਲਾ ਦੁਖ ਜਾਰੇ ॥
ਬਿਨਵੰਤਿ ਨਾਨਕ ਸਦਾ ਜਾਗਹਿ
ਹਰਿ ਦਾਸ ਸੰਤ ਪਿਆਰੇ ॥ ਅੰਗ - ੪੯੫

ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥
ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ ॥
ਅੰਗ - ੧੨੮੨

ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥
ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥
ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥
ਨਾਨਕ ਜਿਸੁ ਬਿਨੁ ਚਸਾ ਨ ਜੀਵਦੀ
ਸੋ ਸਤਿਗੁਰਿ ਦੀਆ ਮਿਲਾਇ ॥ ਅੰਗ- ੧੨੮੩





**ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥**
**ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥ ਅੰਗ - ੨੪੩**

ਹਰੀ ਦੇ ਪਿਆਰੇ ਕੀਰਤਨ ਦੀਆਂ ਛਹਿਬਰਾਂ ਲਾਉਂਦੇ ਹਨ। ਪੂਰਨਮਾਸ਼ੀ ਦਾ ਅਲੌਕਿਕ ਸਮਾਗਮ ਰਤਵਾੜਾ ਸਾਹਿਬ ਵਿਖੇ ਅਨੇਕਾਂ ਸੰਗਤਾਂ ਮਹਾਂਪੁਰਖਾਂ ਨੂੰ ਤਨੋ ਮਨੋ ਪਿਆਰ ਕਰਨ ਵਾਲੀਆਂ ਸੰਗਤਾਂ ਵਹੀਰਾਂ ਘੱਤ ਕੇ ਦੇਸਾਂ ਵਿਦੇਸ਼ਾਂ ਤੋਂ ਪਹੁੰਚਦੀਆਂ ਹਨ। ਰਤਵਾੜਾ ਸਾਹਿਬ ਸਕੂਲਾਂ ਦੀ ਟਰਾਂਸਪੋਰਟ ਦੀਆਂ 15-20 ਬੱਸਾਂ ਵੀ ਸੰਗਤਾਂ ਦੀ ਸੇਵਾ ਹਿੱਤ ਲਗਾਈਆਂ ਗਈਆਂ ਹਨ ਜਿਹੜੇ ਜਿਹੜੇ ਪਿੰਡਾਂ ਵਿੱਚੋਂ ਬੱਸਾਂ ਰਤਵਾੜਾ ਸਾਹਿਬ ਸਕੂਲਾਂ ਦੇ ਬੱਚਿਆਂ ਨੂੰ ਲੈ ਕੇ ਹਰ ਰੋਜ ਪਹੁੰਚਦੀਆਂ ਹਨ। ਉਨ੍ਹਾਂ ਰੂਟਾਂ ਤੇ ਹਰ ਮਹੀਨੇ ਪੂਰਨਮਾਸ਼ੀ ਵਾਲੇ ਦਿਨ ਬੱਸਾਂ ਪਹੁੰਚਦੀਆਂ ਹਨ ਅਤੇ ਸੰਗਤਾਂ ਨੂੰ ਰਤਵਾੜਾ ਸਾਹਿਬ ਲੈ ਕੇ ਪਹੁੰਚਦੀਆਂ ਹਨ। ਸੰਗਤਾਂ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਜਿਨ੍ਹਾਂ ਨੇ ਰਤਵਾੜਾ ਸਾਹਿਬ ਆਉਣਾ ਹੋਵੇ ਉਹ ਰਤਵਾੜਾ ਸਾਹਿਬ ਸਕੂਲਾਂ ਦੀਆਂ ਬੱਸਾਂ ਦਾ ਟਾਇਮ ਪਤਾ ਕਰਕੇ ਪਹੁੰਚ ਸਕਦੇ ਹਨ ਅਤੇ ਲਾਹਾ ਪ੍ਰਾਪਤ ਕਰ ਸਕਦੇ ਹਨ।



ਸੁਲਝੇ ਹੋਏ ਵੈਦ ਮੇਘ ਨਾਥ ਪੁਰੀ ਵਾਲੇ ਵੀ ਹਰ ਮਹੀਨੇ ਸੰਗਤਾਂ ਦੀ ਸੇਵਾ ਵਿੱਚ ਪਹੁੰਚ ਰਹੇ ਹਨ। ਆਪਣੀ ਜਿੰਦਗੀ ਦੇ ਤਜਰਬੇ ਮੁਤਾਬਿਕ ਸੰਗਤਾਂ ਦੀ ਦੁਖ ਤਕਲੀਫ ਸੁਣ ਕੇ ਆਯੁਰਵੈਦ ਦੀਆਂ ਦਵਾਈਆਂ ਸੰਗਤਾਂ ਵਿੱਚ ਪ੍ਰਦਾਨ ਕਰ ਰਹੇ ਹਨ। ਟਰਸਟ ਵੱਲੋਂ ਫਰੀ ਦਵਾਈਆਂ ਪੂਰਨਮਾਸ਼ੀ ਵਾਲੇ ਦਿਨ ਪ੍ਰਦਾਨ ਕੀਤੀਆਂ ਜਾਂਦੀਆਂ ਹੈ। ਅਨੇਕਾਂ ਲਾ ਇਲਾਜ ਭਿਆਨਕ ਬਿਮਾਰੀਆਂ ਨਾਮ ਬਾਣੀ ਕੀਰਤਨ ਅਤੇ ਦਰਗਾਹੀ ਪ੍ਰਸ਼ਾਦ ਖੀਰ ਛਕ ਕੇ ਰੋਗ ਟੁਟ ਰਹੇ ਹਨ। ਪਰਮ ਸਤਿਕਾਰਯੋਗ ਬੀਜੀ ਦੇ ਅਸ਼ੀਰਵਾਦ ਨਾਲ ਸੰਸਥਾ ਵੱਲੋਂ ਇਹ ਪ੍ਰੋਗਰਾਮ ਚਲਾਇਆ ਜਾ ਰਿਹਾ ਹੈ।



# ਉਜਵਲ ਭਵਿੱਖ ਬਣਾਉਣ ਲਈ ਆਪਣੇ ਬੱਚੇ ਰਤਵਾੜਾ ਸਾਹਿਬ ਸਕੂਲਾਂ ਵਿੱਚ ਭੇਜੋ



ਪਰਮ ਸਤਿਕਰਯੋਗ ਸੰਤ ਮਾਤਾ ਰਣਜੀਤ ਕੌਰ ਜੀ ਦੀ ਸੁਪਰਸਤੀ ਅਤੇ ਸੰਤ ਬਾਬਾ ਹਰਪਾਲ ਸਿੰਘ ਜੀ ਦੀ ਰਹਿਨੁਮਾਈ ਹੇਠ ਰਤਵਾੜਾ ਸਾਹਿਬ ਵਿਦਿਅਕ ਅਦਾਰੇ ਜਿਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਸੀਨੀਅਰ ਸੈਕੰਡਰੀ ਸਕੂਲ ਰਤਵਾੜਾ ਸਾਹਿਬ (ਐਫੀਲੀਏਟਡ ਸੀ.ਬੀ.ਐਸ.ਈ. ਬੋਰਡ ਦਿੱਲੀ ਅਤੇ ਇਸ ਦੇ ਨਾਲ ਨਾਲ ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਹਾਈ ਸਕੂਲ (ਐਫੀਲੀਏਟਡ ਪੰਜਾਬ ਬੋਰਡ ਮੋਹਾਲੀ) ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰ ਰਹੇ ਹਨ।

ਸੁਰਤਿ ਦੇ 'ਸੁਭ ਕਰਮਨ ਤੇ ਕਬਹੂੰ ਨਾ ਟਰੋਂ', ਤੋਂ 'ਸੱਚਖੰਡ' ਤੱਕ ਦੇ ਸਫ਼ਰ ਦੌਰਾਨ ਲੋਕ ਤੇ ਪ੍ਰਲੋਕ ਦੀਆਂ ਸਾਰੀਆਂ ਪ੍ਰਾਪਤੀ ਨੂੰ ਮਾਣਦੇ ਹੋਏ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ' ਦੀ ਧਾਰਨਾ ਪਾਲਣ ਕਰਦਾ ਹੋਇਆ ਇਹ ਨਿਵੇਕਲਾ ਵਿਦਿਅਕ ਅਦਾਰਾ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਸੀਨੀਅਰ ਸੈਕੰਡਰੀ ਸਕੂਲ ਰਤਵਾੜਾ ਸਾਹਿਬ ਅਤੇ ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ ਰਤਵਾੜਾ ਸਾਹਿਬ ਚੰਡੀਗੜ੍ਹ ਸ਼ਹਿਰ ਤੋਂ 5-6 ਕਿਲੋਮੀਟਰ ਦੀ ਦੂਰੀ ਤੇ ਕੁਦਰਤ ਦੀ ਗੋਦ ਵਿਚ ਵਸੇ ਵਿਦਿਅਕ ਅਦਾਰੇ ਹਨ ਇਹ ਵਿਦਿਅਕ ਅਦਾਰੇ ਸਾਲ 2001-2 ਵਿੱਚ ਹੋਂਦ ਵਿੱਚ ਆਏ। ਵਿਦਿਅਕ ਅਦਾਰਿਆਂ ਦੇ ਵਿਸਥਾਰ ਲਈ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਰਤਵਾੜਾ ਸਾਹਿਬ ਦੀ ਸੈਂਕੜੇ ਏਕੜ ਜ਼ਮੀਨ ਹੈ। ਸਕੂਲਾਂ ਵਿੱਚ ਕੰਮ ਕਰਨ ਵਾਲਾ ਸਾਰਾ ਸਟਾਫ ਉੱਚ ਵਿਦਿਆ ਅਤੇ ਧਾਰਮਿਕ ਖਿਆਲ ਰੱਖਣ ਵਾਲਾ ਹੈ। ਇਥੇ ਕੰਮ ਕਰਨ ਵਾਲੇ ਕਰਮਚਾਰੀ ਅਤੇ ਪ੍ਰਬੰਧਕ ਅੰਡਾ ਮੀਟ ਸ਼ਰਾਬ ਆਦਿ ਅਤੇ ਕਿਸੇ ਵੀ ਕਿਸਮ ਦੇ ਨਸ਼ੇ ਦੀ ਵਰਤੋਂ ਨਹੀਂ ਕਰਦੇ।

ਵਿਦਿਅਕ ਅਦਾਰਿਆਂ ਵਿੱਚ ਤਿੰਨ ਸਾਲ ਤੋਂ ਲੈ ਕੇ ੧੨ਵੀਂ ਕਲਾਸ ਤੱਕ ਬੱਚਿਆਂ ਨੂੰ ਦਾਖਲ ਕੀਤਾ ਜਾਂਦਾ ਹੈ। ਵਿਦਿਆ ਪ੍ਰਦਾਨ ਕਰਨ ਦਾ ਮਾਧਿਅਮ ਅੰਗਰੇਜ਼ੀ ਹੈ। ਸਿਲੇਬਸ ਸੀ.ਬੀ.ਐਸ.ਈ ਦਿੱਲੀ ਨਾਲ ਸਬੰਧਤ ਹੈ। ਲੜਕੇ ਅਤੇ ਲੜਕੀਆਂ ਲਈ ਹੋਸਟਲ ਦਾ ਪ੍ਰਬੰਧ ਹੈ। ਜਿਥੇ ਸਿਰਫ ਸ਼ਾਕਾਹਾਰੀ ਭੋਜਨ ਹੀ ਬਣਦਾ ਹੈ। ਵਿਦਿਅਕ ਅਦਾਰਿਆਂ ਵਿੱਚ ਪੂਰੇ ਭਾਰਤ ਵਰਸ਼ ਤੋਂ ਇਲਾਵਾ ਇੰਗਲੈਂਡ, ਅਮਰੀਕਾ, ਕੈਨੇਡਾ, ਇਟਲੀ, ਜਪਾਨ ਆਦਿਕ ਦੇਸ਼ਾਂ ਤੋਂ ਪਰਵਾਸੀ ਭਾਰਤੀਆਂ ਦੇ ਬੱਚੇ ਪੜ੍ਹਦੇ ਹਨ। ਬੱਚਿਆਂ ਦਾ ਪਾਲਣ ਪੋਸ਼ਣ ਭਾਰਤੀ ਪ੍ਰੰਪਰਾ ਅਨੁਸਾਰ ਕੀਤਾ ਜਾਂਦਾ ਹੈ। ਇਸ ਪ੍ਰੰਪਰਾ ਮੁਤਾਬਿਕ ਹਰ ਰੋਜ਼ ਅੰਮ੍ਰਿਤ ਵੇਲੇ ਨਹਾ ਧੋਅ ਕੇ ਨਿਤਨੇਮ ਕਰਨਾ, ਆਪਣੇ ਮਾਤਾ ਪਿਤਾ ਤੇ ਅਧਿਆਪਕ ਜਨਾਂ ਦੇ ਚਰਨੀ ਹੱਥ ਲਾਉਣਾ, ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰਨੀ, ਕੀਰਤਨ ਦਾ ਅਨੰਦ ਮਾਣਨਾ, ਹੱਥੀਂ ਸੇਵਾ ਕਰਨੀ ਅਤੇ ਖਾਣ ਪੀਣ ਤੋਂ ਪਹਿਲਾਂ ਅਰਦਾਸ ਕਰਨੀ ਸ਼ਾਮਲ ਹੈ। ਇਸ ਤੋਂ ਇਲਾਵਾ ਉੱਚੀ ਸੁਚ ਤੇ ਵਿਚਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਧਰਮ ਅਤੇ ਜੀਵਨ ਦੀ ਸੋਝੀ ਲਈ ਉੱਚੇ ਦਰਜੇ ਦਾ ਸਾਹਿਤ ਲਾਇਬ੍ਰੇਰੀ ਵਿੱਚ ਪ੍ਰਦਾਨ ਕੀਤਾ ਜਾਂਦਾ ਹੈ। ਬੱਚਿਆਂ ਦੀਆਂ ਅਕਾਦਮਿਕ ਕਲਾਸਾਂ, ਮੋਰਨਿੰਗ ਕਲਾਸ, ਇਵਨਿੰਗ ਕਲਾਸ ਅਤੇ ਨਾਇਟ ਕਲਾਸ ਅਨੁਸਾਰ ਚਲਦੀਆਂ ਹਨ। ਹਰ ਸੈਕਸ਼ਨ ਵਿੱਚ ਸਿਰਫ ੩੦ ਬੱਚੇ ਹਨ। ਖੇਡਾਂ ਦੇ ਖੇਤਰ ਵਿੱਚ ਹਾਕੀ, ਬੈਡਮਿੰਟਨ, ਕ੍ਰਿਕਟ, ਜਿਮਨਾਸਟਿਕ, ਐਥਲੈਟਿਕਸ ਤੇ ਘੋੜ ਸਵਾਰੀ ਦੀ ਤਿਆਰੀ ਕਰਵਾਈ ਜਾਂਦੀ ਹੈ। ੮ ਅਤੇ ੧੦ ਸਾਲ ਦੇ ਬੱਚਿਆਂ ਦੀਆਂ ਕ੍ਰਿਕਟ ਦੀਆਂ ਟੀਮਾਂ ਤਿਆਰ ਕਰਨ ਲਈ ਅੰਤਰਰਾਸ਼ਟਰੀ ਪੱਧਰ ਦੇ ਟਰੇਨਿੰਗ ਕੋਚ ਪ੍ਰਦਾਨ ਕੀਤੇ ਗਏ ਹਨ। ਗੱਤਕੇ ਦੀ ਤਿਆਰ ਕੀਤੀ ਗਈ ਟੀਮ ਨਗਰ ਕੀਰਤਨਾਂ ਦੇ ਸਮੇਂ ਅਤੇ ਧਾਰਮਿਕ ਸਮਾਗਮਾਂ ਵਿੱਚ ਆਪਣੇ ਜੌਹਰ ਵਿਖਾਉਂਦੇ ਹਨ।ਵਿਦਿਅਕ ਅਦਾਰਿਆਂ ਦਾ ਪਪ ਬੱਚਿਆਂ ਬੈਂਡ ਪਾਈਪਰ ਬੈਂਡ ਆਪਣੀ ਵਧੀਆ ਕਾਰਗੁਜ਼ਾਰੀ ਕਾਰਨ ਰਾਜ ਪੱਧਰ ਦੇ ਸਮਾਗਮਾਂ ਵਿੱਚ ਆਮੰਤਰਿਤ ਕੀਤਾ ਜਾਂਦਾ ਹੈ। ਧਰਮ ਅਤੇ ਜੀਵਨ ਦੀ ਸਿੱਖਿਆ ਸਰਬ ਧਰਮ ਦੀ ਮਾਨਤਾ ਅਨੁਸਾਰ ਹੈ। ਅਧਿਆਪਕ ਆਪਣੇ ਵਿਦਿਆਰਥੀਆਂ ਨਾਲ ਘਰ ਦੇ ਮਹੌਲ ਦੀ ਤਰ੍ਹਾਂ ਅਨੁਬੰਧ ਹਨ ਜੋ ਵਿਦਿਆਰਥੀ ਆਪਣੇ ਅਧਿਆਪਕ ਦਾ ਪ੍ਰਭਾਵ ਹਾਸਲ ਕਰਕੇ ਉਸ ਦੇ ਸਾਖਸਾਤ ਸੱਚੇ ਪੱਕੇ ਜੀਵਨ ਕੋਲੋਂ ਦੁਨਿਆਂ ਵਿਚ ਜਿਊਣ ਲੋੜੀਂਦੇ ਚੰਗਾ ਵਿਵਹਾਰ ਦੀ ਸਿੱਖਿਆ ਵੀ ਲੈ ਸਕਣ। ਵਿਦਿਆਰਥੀਆਂ ਨੂੰ ਸਕੂਲਾਂ ਵਿੱਚ ਛੋਟੇ ਛੋਟੇ ਕੰਮਾਂ ਦੇ ਇੰਚਾਰਜ ਬਣਾ ਕੇ ਅਧਿਆਪਕਾਂ ਦੀ ਦੇਖ ਰੇਖ ਹੇਠ ਜ਼ਿੰਮੇਵਾਰੀਆਂ ਦਿਤੀਆਂ ਜਾਂਦੀਆਂ ਹਨ ਤਾਂ ਜੋ ਉਹ ਜੀਵਨ ਦੀਆਂ ਵੱਡੀਆਂ ਜ਼ਿੰਮੇਵਾਰੀਆਂ ਚੁੱਕ ਸਕਣ ਦੇ ਕਾਬਲ ਹੋ ਸਕਣ।

ਕਾਦਰ ਤੇ ਕੁਦਰਤ ਦੇ ਸੁਮੇਲ ਲਈ ਵਿਦਿਆਰਥੀਆਂ ਤੇ ਅਧਿਆਪਕਾਂ ਦੁਆਰਾ ਤਰ੍ਹਾਂ ਤਰ੍ਹਾਂ ਦੇ ਪੌਦੇ ਲਗਾਏ ਜਾਂਦੇ ਹਨ। ਜਿਸ ਕਾਰਨ ਸਕੂਲਾਂ ਦੇ ਚਾਰੇ ਪਾਸੇ ਹਰਿਆ ਭਰਿਆ ਵਾਤਾਵਰਣ ਹੈ। ਸਕੂਲਾਂ ਵਿੱਚ ਹਰੇ ਘਾਹ ਦੇ ਵੱਡੇ ਵੱਡੇ ਲਾਅਨਜ ਤੇ ਹਰ ਮੌਸਮ ਅਨੁਸਾਰ ਖਿੜੇ ਫੁੱਲ ਅਤੇ ਬੱਚਿਆਂ ਲਈ ਲਗਾਏ ਗਏ ਫਲਦਾਰ ਪੌਦੇ ਸਿਰਫ ਵਾਤਾਵਰਣ ਦੀ ਸੁਧੀ ਹੀ ਨਹੀਂ ਕਰਦੇ ਸਗੋਂ ਸਾਰਿਆਂ ਨੂੰ ਕੁਦਰਤ ਵਿੱਚੋਂ ਕਾਦਰ ਨੂੰ ਵੇਖਣ ਲਈ ਪ੍ਰੇਰਦੇ ਹਨ। ਵਿਦਿਅਕ ਅਦਾਰਿਆਂ ਵਿੱਚ ਕੰਮ ਕਰਨ ਵਾਲਾ ਹਰ ਵਿਅਕਤੀ ਆਪਣੀ ਆਤਮਾਂ ਦੀ ਖੁਸ਼ੀ ਲਈ ਕੰਮ ਕਰ ਰਿਹਾ ਹੈ। ਜਿਸ ਅਨੁਸਾਰ ਉਸ ਨੂੰ ਆਪਣੀ ਜ਼ਿੰਮੇਵਾਰੀ ਠੀਕ ਤਰੀਕੇ ਅਨੁਸਾਰ ਨਿਭਾਉਣ ਕਰਕੇ ਪਦਾਰਥਕ ਅਤੇ ਪ੍ਰਮਾਰਥਕ ਪ੍ਰਾਪਤੀਆਂ ਖੁਦ-ਬ-ਖੁਦ ਹੋ ਰਹੀਆਂ ਹਨ।

ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫਤਿਹ।

( ਪੰਨਾ 28 ਦਾ ਬਾਕੀ)

ਆਗਿਆਕਾਰ ਹੋਣਗੇ, ਘਰ ਵਿੱਚ ਸੁੱਖ ਸ਼ਾਂਤੀ ਹੋਵੇਗੀ, ਕਲੇਸ਼ ਨਾਉਂ ਦੀ ਚੀਜ਼ ਘਰ ਵਿਚੋਂ ਨੱਠ ਜਾਏਗੀ, ਸਾਰੇ ਇਕ ਰਸਤੇ ਤੇ ਚੱਲਣ ਲੱਗ ਜਾਣਗੇ। ਕੋਈ ਖਿਚਾਖਿੱਚੀ ਨਹੀਂ ਰਹੇਗੀ ਕਿਉਂਕਿ ਸਤਿਗੁਰੂ ਦੇ ਚਰਨਾਂ ਤੇ ਨਮਸਕਾਰ ਕਰਕੇ ਮਾੜੇ ਲੇਖ ਖਤਮ ਕਰ ਲਏ। ਫਿਰ ਜਿੱਥੇ ਸੰਮਤੀ ਹੋਵੇਗੀ, ਉਥੇ ਰਿਜ਼ਕ ਆਏਗਾ ਤੇ ਜਦੋਂ ਰਿਜ਼ਕ ਆ ਗਿਆ, ਉਹਦਾ ਕੰਮ ਵਧ ਜਾਵੇਗਾ, ਵਿਘਨਾਂ ਦਾ ਨਾਸ ਹੋ ਜਾਵੇਗਾ -

***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥***
***ਅੰਗ - ੨੬੨***

ਕਹਿਣ ਲੱਗੇ, "ਪਾਤਸ਼ਾਹ! ਬਹੁਤ ਲੋਕ ਐਸੇ ਹੁੰਦੇ ਨੇ ਕਿ ਜਦੋਂ ਉਨ੍ਹਾਂ ਕੋਲ ਕੁਛ ਨਹੀਂ ਹੁੰਦਾ ਤਾਂ ਮਿੰਨਤਾਂ ਕਰਦੇ ਫਿਰਦੇ ਹੁੰਦੇ ਨੇ - ਸਾਧੂਆਂ ਸੰਤਾਂ ਦੀਆਂ, ਜੀ ਰੋਟੀ ਹੀ ਮਿਲ ਜਾਵੇ ਖਾਣ ਨੂੰ, ਵੱਧ ਨਹੀਂ ਚਾਹੀਦਾ - ਗੁਜ਼ਾਰਾ ਨਹੀਂ ਚਲਦਾ, ਨੌਕਰੀ ਨਹੀਂ ਮਿਲਦੀ। ਮਹਾਂਪੁਰਸ਼ ਰੱਬ ਦੀ ਰਜ਼ਾਅ 'ਚ ਕਹਿ ਦਿੰਦੇ ਨੇ - ਕੋਈ ਨਹੀਂ, ਮਿਲ ਜਾਵੇਗੀ ਪਰ ਰੱਬ ਨੂੰ ਨਾ ਭੁੱਲੀਂ, ਮਸਤੀਂ ਨਾ। ਨੌਕਰੀ ਮਿਲ ਜਾਂਦੀ ਹੈ, ਪੈਸਾ ਜੇਬ ਵਿੱਚ ਪੈ ਜਾਂਦਾ ਹੈ; ਪੈਸੇ ਵਿੱਚ ਕੁਦਰਤੀ ਤਾਕਤ ਹੈ, ਇਹ ਆਦਮੀ ਨੂੰ ਭੁਲਾਉਂਦਾ ਹੈ, ਸਹੀ ਰਸਤੇ ਤੇ ਨਹੀਂ ਚੱਲਣ ਦਿੰਦਾ। ਇਹਨੂੰ ਪ੍ਰਦੂਸ਼ਣ ਕਹਿੰਦੇ ਨੇ, ਮਧ ਹੈ, ਨਸ਼ਾ ਹੈ -

***ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥***
***ਏਨੀ ਠਗੀਂ ਜਗੁ ਠਗਿਆ***
***ਕਿਨੈ ਨ ਰਖੀ ਲਜ॥ ਅੰਗ - ੧੨੮੮***

ਚਾਹੇ ਰਾਜਸੀ ਸ਼ਕਤੀ ਆ ਜਾਵੇ, ਚਾਹੇ ਪੈਸੇ ਦੀ, ਚਾਹੇ ਭਾਈਚਾਰਕ ਸ਼ਕਤੀ ਆ ਜਾਵੇ; ਇਸ ਨਾਲ ਆਦਮੀ ਠਗਿਆ ਜਾਂਦਾ ਹੈ। ਫਿਰ ਇਹਨੂੰ ਵਿਸ਼ਵਾਸ਼ ਘਟ ਜਾਂਦਾ ਹੈ - ਨਾ ਸੰਤਾਂ ਤੇ ਰਹੇ, ਨਾ ਬਾਣੀ ਤੇ ਰਹੇ, ਨਾ ਗੁਰੂ ਤੇ ਰਹੇ। ਫਿਰ ਸੰਤਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਹੁਣ ਇਹਨੂੰ ਮਸਤੀ ਚੜ੍ਹ ਗਈ ਮਾਇਆ ਦੀ। ਪਹਿਲਾਂ ਵਾਂਗ ਨਹੀਂ ਆਉਂਦਾ, ਪੈਸੇ ਵਿਚ ਮਸਤ ਹੋ ਗਿਆ। ਜਦ ਪੈਸਾ ਆਦਮੀ ਕੋਲ ਆਉਂਦਾ ਹੈ, ਫਿਰ ਇਹਦਾ ਚਿੱਤ ਬੁਰਿਆਈਆਂ ਵਲ ਜਾਵੇਗਾ। ਜੇ ਪਰਮੇਸ਼ਰ ਵਲ ਰਹੇ ਤਾਂ ਮਨ ਚੰਗਿਆਈਆਂ ਵੱਲ ਜਾਏਗਾ। ਬਾਣੀ ਜਿਹੜੀ ਹੈ, ਇਹ ਗੁਰੂ ਹੈ, ਇਹ ਤਾਂ ਨਿਰੀ ਨੇਕੀ ਹੈ, ਏਥੇ ਮਾੜਾ ਕੰਮ ਤਾਂ ਹੈ ਹੀ ਨਹੀਂ। ਤੇ ਦੂਜੇ ਪਾਸੇ ਪੈਸੇ ਵਿੱਚ ਮਸਤ ਹੋ ਜਾਏਗਾ ਤਾਂ ਭੁੱਲ ਜਾਏਗਾ ਪ੍ਰਮੇਸ਼ਰ ਨੂੰ, ਤੇ ਮਾਇਆ ਉਸਨੂੰ ਗ੍ਰਸ ਲਵੇਗੀ। ਫੇਰ ਪਾਪਾਂ ਵਿੱਚ ਪ੍ਰਵਿਰਤ ਹੋ ਕੇ ਗਲਤ ਗੱਲਾਂ ਕਰਦੇ ਹਾਂ ਤੇ ਨਾਲ ਹੀ ਕਹਿੰਦਾ ਹੈ ਕਿ ਵਾਹਿਗੁਰੂ ਕਿਹੜਾ ਦੇਖਦਾ ਹੈ। ਨਿਹਚਾ ਉਠ ਜਾਂਦਾ ਹੈ ਬਾਣੀ ਤੋਂ, ਭੁੱਲ ਜਾਂਦਾ ਹੈ ਸਾਰੀ ਬਾਣੀ, ਮੇਟ ਦਿੰਦਾ ਹੈ ਸਾਰੇ ਸ਼ਬਦ।

ਮਹਾਰਾਜ ਦਸਵੇਂ ਪਾਤਸ਼ਾਹ ਕਹਿੰਦੇ ਕਿ ਜੇ ਤਾਂ ਫੇਰ ਸਾਡੀ ਹੋ ਜਾਵੇ ਦਇਆ, ਫਿਰ ਤਾਂ ਅਸੀਂ ਉਹਨੂੰ ਹੱਥਕੜੀ ਲਾ ਕੇ ਲਿਆਉਂਦੇ ਹਾਂ। ਸਿੰਘ ਪੁੱਛਦੇ ਨੇ, "ਮਹਾਰਾਜ! ਇਕ ਸਿੰਘ ਵਾਸਤੇ ਪੰਜ ਸੱਤ ਸਿੰਘਾਂ ਨੂੰ ਭੇਜਦੇ ਹੋ - ਹੱਥਕੜੀ ਲਾ ਕੇ ਲਿਆਉਣ ਵਾਸਤੇ?" ਮਹਾਰਾਜ ਕਹਿੰਦੇ, "ਨ, ਸਿੰਘਾਂ ਨੂੰ ਨਹੀਂ ਭੇਜਦੇ, ਸਗੋਂ ਇਕ ਗੁਪਤ ਹੱਥਕੜੀ ਭੇਜਦੇ ਹਾਂ।" ਹੈਰਾਨ ਹੋ ਗਏ ਤੇ ਕਹਿੰਦੇ, "ਮਹਾਰਾਜ! ਉਹ ਕਿਹੜੀ ਹੱਥਕੜੀ ਹੈ?" ਕਹਿੰਦੇ, "ਫੇਰ ਅਸੀਂ ਉਹਨੂੰ ਦੁੱਖ ਲਾਉਂਦੇ ਹਾਂ, ਉਹਦੀਆਂ ਖੁਸ਼ੀਆਂ ਵਿੱਚ ਭੰਗ ਪਾਉਂਦੇ ਹਾਂ, ਸੱਟ ਮਾਰਦੇ ਹਾਂ। ਫੇਰ ਉਹ ਚੌਂਕ ਉਠਦਾ ਹੈ ਤੇ ਜੇ ਚੌਂਕ ਕੇ ਗੁਰੂ ਯਾਦ ਆ ਜਾਵੇ ਆਪਣਾ, ਫੇਰ ਤਾਂ ਅਸੀਂ ਖਿੱਚ ਲੈਂਦੇ ਹਾਂ ਆਪਣੇ ਵੱਲ, ਪਰ ਜੇ ਫੇਰ ਵੀ ਗਾਫਲ ਹੋ ਜਾਵੇ, ਫਿਰ ਉਸਨੂੰ ਨਰਕ ਵਿੱਚ ਸੁੱਟ ਦਿੰਦੇ ਹਾਂ। ਸੋ ਅਸੀਂ ਜੰਜ਼ੀਰ ਭੇਜਦੇ ਹਾਂ ਦੁੱਖਾਂ ਦੀ, ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਤੇਰੇ ਦੁੱਖਾਂ ਦੀ ਬਣੇਗੀ ਦਾਰੂ,***
***ਸੁਖ ਤੇਰੇ ਰੋਗ ਹੋਣਗੇ - ੨, ੨.***

***ਦੁਖੁ ਦਾਰੂ ਸੁਖੁ ਰੋਗੁ ਭਇਆ***
***ਜਾ ਸੁਖੁ ਤਾਮਿ ਨ ਹੋਈ ॥***
***ਤੂੰ ਕਰਤਾ ਕਰਣਾ ਮੈ ਨਾਹੀ***
***ਜਾ ਹਉ ਕਰੀ ਨ ਹੋਈ ॥ ਅੰਗ - ੪੬੯***

ਇਸ ਤਰ੍ਹਾਂ ਪ੍ਰੇਮੀਓਂ! ਜੇ ਤਾਂ ਸਾਡੀ ਨਿਗ੍ਹਾ ਹੋ ਜਾਵੇ ਉਸ ਉਤੇ, ਤਾਂ ਦੁੱਖ ਦੀ ਜੰਜ਼ੀਰ ਭੇਜਦੇ ਹਾਂ। ਜਦੋਂ ਦੁੱਖ ਆਉਂਦਾ ਹੈ ਫੇਰ ਚੌਂਕ ਕੇ ਕਹਿੰਦਾ ਹੈ ਕਿ ਮੈਥੋਂ ਇਹ ਗਲਤੀ ਹੋ ਗਈ, ਤਾਂ ਹੀ ਮੈਨੂੰ ਘਾਟਾ ਪਿਆ - ਬੇਅੰਤ ਚੀਜ਼ਾਂ ਹੁੰਦੀਆਂ ਨੇ। ਜੇ ਅਸੀਂ ਰੱਖਣਾ ਹੋਵੇ ਤਾਂ ਦੁੱਖ ਭੇਜਦੇ ਹਾਂ। ਜੇ ਅਸੀਂ ਨਾ ਰੱਖਣਾ ਹੋਵੇ ਤਾਂ ਫੇਰ ਅਸੀਂ ਰੁੜ੍ਹਨ ਦਿੰਦੇ ਹਾਂ ਤੇ ਰੁੜ੍ਹਦਾ-ਰੁੜ੍ਹਦਾ ਨਰਕਾਂ ਵਿੱਚ ਜਾ ਕੇ ਰੋਂਦਾ ਹੈ, ਵਿਸ਼ੇ ਵਿਕਾਰਾਂ ਵਿੱਚ ਪੈ ਜਾਂਦਾ ਹੈ -

***ਓਥੈ ਹਥੁ ਨ ਅਪੜੈ***
***ਕੂਕ ਨ ਸੁਣੀਐ ਪੁਕਾਰ ॥***
***ਓਥੈ ਸਤਿਗੁਰੁ ਬੇਲੀ ਹੋਵੈ***
***ਕਢਿ ਲਏ ਅੰਤੀ ਵਾਰ ॥ ਅੰਗ - ੧੨੮੧***

ਵਿਸ਼ੇ ਵਿਕਾਰਾਂ ਵਿੱਚ ਪੈ ਜਾਦਾ ਹੈ ਆਦਮੀ, ਜਦ ਪੈਸਾ ਬਹੁਤ ਹੁੰਦਾ ਹੈ। ਕਹਿੰਦੇ, ਫੇਰ ਤੱਤੇ ਥੰਮ੍ਹ ਤੇਰੇ ਗਲ ਨਾਲ ਲਾਏ ਜਾਣਗੇ। ਉਸ ਵੇਲੇ ਰੋਵੇਂਗਾ ਪਰ ਕਿਸੇ ਨੇ ਓਦੋਂ ਤੇਰੀ ਪੁਕਾਰ ਨਹੀਂ ਸੁਣਨੀ ਪਰ ਜੇ ਗੁਰੂ ਵਾਲਾ ਹੋਵੇਂਗਾ ਤਾਂ ਕੱਢ ਲਏਗਾ।"

ਸੋ ਇਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ -

***ਹਾਟੀ ਬਾਟੀ ਨੀਦ ਨ ਆਵੈ***
***ਪਰ ਘਰਿ ਚਿਤੁ ਨ ਡੁੋਲਾਈ ॥***
***ਬਿਨੁ ਨਾਵੈ ਮਨੁ ਟੇਕ ਨ ਟਿਕਈ***
***ਨਾਨਕ ਭੂਖ ਨ ਜਾਈ ॥ ਅੰਗ - ੯੩੯***

ਭੁੱਲ ਨਹੀਂ ਪੈਂਦੀ, ਆਦਮੀ ਨੂੰ ਯਾਦ ਰਹਿੰਦਾ ਹੈ ਰੱਬ। ਬਾਲ ਬੱਚੇ ਆਪਣੇ ਹੁੰਦੇ ਨੇ, ਦੂਜੇ ਘਰਾਂ ਵਿੱਚ ਮਨ ਨਹੀਂ ਡੋਲਦਾ ਫਿਰਦਾ। ਨਾਮ ਤੋਂ ਬਿਨਾਂ ਇਕ ਤਾਂ ਮਨ ਦੀ ਭੁੱਖ ਨਹੀਂ ਜਾਂਦੀ, ਦੂਜੇ ਇਹ ਮਨ ਟਿਕਦਾ ਨਹੀਂ - ਚਾਹੇ ਨਹਾ ਲਉ ਤੀਰਥਾਂ ਤੇ, ਚਾਹੇ ਕੰਦਮੂਲ ਖਾ ਲਉ। ਸੋ ਇਸ ਤਰ੍ਹਾਂ -

***ਸੁਰਤਿ ਸਬਦਿ ਭਵ ਸਾਗਰੁ ਤਰੀਐ***
***ਨਾਨਕ ਨਾਮੁ ਵਖਾਣੇ ॥ ਅੰਗ - ੯੩੮***

ਇਹ ਸੁਰਤਿ ਦਾ ਕੰਮ ਹੈ ਸਾਰਾ। ਸੁਰਤਿ ਨੂੰ ਸ਼ਬਦ ਦੇ ਨਾਲ ਲਾ ਲਉ।

ਇਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਸੰਸਾਰ ਦਾ ਉਧਾਰ ਕਰਦੇ

ਰਰਦੇ ਅੱਜ ਆਪ ਸੰਗਲਾਦੀਪ (ਲੰਕਾ) ਪਹੁੰਚ ਗਏ। ਉਥੇ ਸ਼ਿਵਨਾਭ ਰਾਜੇ ਨੇ ਬੜੇ ਹੀ ਟੈਸਟ ਲਏ ਗੁਰੂ ਨਾਨਕ ਦੇ। ਫਿਰ ਉਹਨੂੰ ਜਦ ਗੁਰੂ ਨਾਨਕ ਪਾਤਸ਼ਾਹ ਤੇ ਪੂਰਾ ਯਕੀਨ ਆ ਗਿਆ ਕਿ ਇਹ ਤਾਂ ਆਪ ਗੁਰੂ ਨਾਨਕ ਜੀ ਆ ਗਏ ਜੋ ਸਾਨੂੰ ਭਾਈ ਮਨਸੁਖ ਜੀ ਦੱਸ ਕੇ ਗਏ ਸੀ। ਇਹ ਕੋਈ ਬਨਾਵਟ ਨਹੀਂ ਹੈ, ਇਹ ਤਾਂ ਆਪ ਹੀ ਆ ਗਏ, ਬਾਗ ਹਰਾ ਹੋ ਗਿਆ ਹੈ।

ਪਹਿਲਾਂ ਰਾਜੇ ਨੇ ਛੋਟੀ ਉਮਰ ਦੀਆਂ ਲੜਕੀਆਂ ਭੇਜੀਆਂ, ਪਰ ਮਹਾਰਾਜ ਨੇ ਉਨ੍ਹਾਂ ਨੂੰ ਪੁਤਰੀਆਂ ਕਹਿ ਕੇ ਸਾਰੀਆਂ ਦੀ ਕਾਮ ਵਾਸ਼ਨਾ ਖਤਮ ਕਰ ਦਿਤੀ - ਇਕੋ ਦ੍ਰਿਸ਼ਟੀ ਦੇ ਨਾਲ। ਉਨ੍ਹਾਂ ਨੇ ਆ ਕੇ ਕਿਹਾ, ਰਾਜਨ! ਉਹ ਤਾਂ ਆਪ ਗੁਰੂ ਨਾਨਕ ਆਇਆ ਹੋਇਆ ਹੈ। ਜਾਹ, ਜਾ ਕੇ ਚਰਨ ਫੜ ਲੈ। ਉਥੇ ਕਿਸੇ ਦਾ ਬਲ ਨਹੀਂ ਚਲਦਾ, ਸਾਡਾ ਬਲ ਨਹੀਂ ਚਲਦਾ।

ਸੋ ਰਾਜਾ ਆ ਕੇ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਤੇ ਢਹਿ ਪੈਂਦਾ ਹੈ ਤੇ ਆਪਣੀ ਧਰਮਸ਼ਾਲਾ ਵਿਚ ਲੈ ਆਉਂਦਾ ਹੈ। ਇਕ ਦਿਨ ਆਪ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਪਰਿਵਾਰ ਸਮੇਤ ਅਤੇ ਹੋਰ ਸੰਗਤ ਸਮੇਤ ਬੈਠੇ ਨੇ ਤੇ ਕਹਿਣ ਲੱਗੇ, ਪਾਤਸ਼ਾਹ! ਕ੍ਰਿਪਾ ਕਰਕੇ ਸਾਨੂੰ ਇਹ ਤਾਂ ਦੱਸੋ ਕਿ ਇਸ ਸੰਸਾਰ ਤੋਂ ਕਿਵੇਂ ਤਰ ਸਕੀਦੈ; ਇਉਂ ਬੇਨਤੀ ਕੀਤੀ -

***ਧਾਰਨਾ - ਦੱਸੀਂ ਸਾਹਿਬਾ,***
***ਕਿਵੇਂ ਰੋਕਾਂ ਮਨ ਆਪਣਾ - ੨,***
***ਰੋਕਾਂ ਮਨ ਆਪਣਾ,***
***ਕਿਵੇਂ ਰੋਕਾਂ ਮਨ ਆਪਣਾ - ੨,***

ਪਾਤਸ਼ਾਹ! ਇਕੱਲਾ ਮੈਂ ਨਹੀਂ, ਜਿੰਨਾ ਸੰਸਾਰ ਹੈ ਭਜਨ ਕਰਨ ਵਾਲਾ, ਰੱਬ ਦੇ ਰਸਤੇ ਤੁਰਨ ਵਾਲਾ - ਚਾਹੇ ਨਮਾਜ਼ ਪੜ੍ਹਦੇ ਨੇ, ਚਾਹੇ ਗਾਇਤ੍ਰੀ, ਚਾਹੇ ਜਪੁਜੀ ਸਾਹਿਬ ਦਾ ਪਾਠ ਕਰਦੇ ਨੇ, ਮਨ ਤਾਂ ਠਹਿਰਦਾ ਹੀ ਨਹੀਂ, ਛਲਾਂਗਾਂ ਮਾਰਦਾ ਫਿਰੀ ਜਾਂਦਾ ਹੈ।

ਗੁਰੂ ਨਾਨਕ ਸਾਹਿਬ ਵੇਈਂ ਨਦੀ ਦੇ ਵਿੱਚ ਚੁੱਭੀ ਮਾਰ ਕੇ ਫਿਰ ਜਦੋਂ ਨਿਰੰਕਾਰ ਦੇ ਦੇਸ਼ ਤੋਂ ਵਾਪਸ ਆ ਕੇ ਸੰਸਾਰ ਦਾ ਉਧਾਰ ਕਰਨ ਵਾਸਤੇ ਸ਼ਮਸ਼ਾਨ ਭੂਮੀ ਵਿੱਚ ਬੈਠ ਕੇ ਇਕ ਨਾਹਰਾ ਦਿੱਤਾ -

***ਨਾ ਹਮ ਹਿੰਦੂ ਨ ਮੁਸਲਮਾਨ॥***
***ਅਲਹ ਰਾਮ ਕੇ ਪਿੰਡੁ ਪਰਾਨ॥ ਅੰਗ- ੧੧੩੬***

ਇਹ ਕੁਛ ਹਿੰਦੂਆਂ ਨੇ ਵੀ ਸੁਣਿਆ ਪਰ ਚੁਪ ਕਰ ਗਏ ਕਿਉਂਕਿ ਮੁਸਲਮਾਨਾਂ ਦਾ ਰਾਜ ਸੀ। ਮੁਸਲਮਾਨਾਂ ਨੇ ਵੀ ਸੁਣਿਆ, ਉਨ੍ਹਾਂ ਦੇ ਅੰਦਰ ਤਕੱਬਰ ਸੀ, ਰਾਜਸੀ ਸ਼ਕਤੀ ਦਾ ਗੁਮਾਨ ਸੀ; ਕਹਿਣ ਲੱਗੇ, ਹੈਂ! ਇਸਲਾਮ ਦੀ ਤੌਹੀਨ ਕਰ ਰਿਹਾ ਹੈ ਨਾਨਕ? ਕਚਹਿਰੀ ਵਿੱਚ ਆ ਕੇ ਪੇਸ਼ ਕਰ ਦਿਤਾ - ਮੁਕੱਦਮਾ।

ਗੁਰੂ ਨਾਨਕ ਨੇ ਸਮਝਾਇਆ ਕਿ ਅਸੀਂ ਇਹ ਨਹੀਂ ਕਹਿੰਦੇ ਕਿ ਮੁਸਲਮਾਨ ਹੈ ਨਹੀਂ, ਪਰ ਸੱਚਾ ਮੁਸਲਮਾਨ ਉਹ ਹੈ ਜੋ ਮੋਮ ਦਿਲ ਹੋਵੇ -

***ਮੁਸਲਮਾਣੁ ਮੋਮ ਦਿਲਿ ਹੋਵੈ॥***
***ਅੰਤਰ ਕੀ ਮਲੁ ਦਿਲ ਤੇ ਧੋਵੈ॥ ਅੰਗ -੧੦੮੪***

ਅੰਦਰ ਦੀ ਮੈਲ ਜਿਹੜੀ ਲੱਗੀ ਹੋਈ ਹੈ, ਉਹ ਧੋ ਦੇਣੀ ਚਾਹੀਦੀ ਹੈ। ਹਿੰਦੂ ਨੂੰ ਵੀ ਅਸੀਂ ਕਹਿੰਦੇ ਹਾਂ ਕਿ ਆਪਣੇ ਧਰਮ ਵਿੱਚ ਪੂਰਾ ਰਹਿ। ਅਸੀਂ ਇਉਂ ਕਹਿੰਦੇ ਹਾਂ ਕਿ ਇਹ ਨਾਉਂ ਵਾਸਤੇ ਨਹੀਂ ਹੈ - ਕੋਈ ਹਿੰਦੂ ਬਣ ਗਿਆ, ਕੋਈ ਮੁਸਲਮਾਨ ਬਣ ਗਿਆ ਪਰ ਆਪਣੇ ਕਰਮਾਂ ਧਰਮਾਂ ਵਿੱਚ ਪੂਰਾ ਨਹੀਂ ਰਿਹਾ ਕੋਈ ਵੀ। ਗੱਲ ਸਮਝ ਵਿੱਚ ਆ ਗਈ - ਉਹਨ੍ਹਾਂ ਦੇ। ਕਹਿਣ ਲੱਗੇ, ਨਾਨਕ! ਸਾਨੂੰ ਇਹ ਲੱਗਿਆ ਤੁਹਾਡੀ ਗੱਲਬਾਤ ਤੋਂ ਕਿ ਤੁਸੀਂ ਦੋਨਾਂ ਨੂੰ ਹੀ ਇਕ ਨਜ਼ਰ ਨਾਲ ਦੇਖਦੇ ਹੋ। ਤੁਹਾਡੇ ਮਨ ਅੰਦਰ ਭੋਰਾ ਜਿੰਨੀ ਵੀ ਦ੍ਵੈਤ ਇਸਲਾਮ ਵਾਲਿਆਂ ਵਾਸਤੇ ਨਹੀਂ ਹੈ ਤੇ ਚਲੋ ਅੱਜ ਨਿਮਾਜ਼ ਪੜ੍ਹਨੀ ਹੈ, ਸਾਡੇ ਨਾਲ ਨਿਮਾਜ਼ ਪੜ੍ਹ ਲਓ। ਮਹਾਰਾਜ ਕਹਿੰਦੇ, ਅਸੀਂ ਤਾਂ ਹਰ ਵਕਤ ਨਿਮਾਜ਼ ਪੜ੍ਹਦੇ ਹਾਂ। ਚਲੋ, ਜੇ ਤੁਹਾਡਾ ਚਿਤ ਰਾਜ਼ੀ ਹੋ ਜਾਵੇ, ਅਸੀਂ ਉਥੇ ਚਲਦੇ ਹਾਂ। ਸਤਿਪੁਰਸ਼ਾਂ ਨੂੰ ਕੋਈ ਫਰਕ ਨਹੀਂ ਹੁੰਦਾ, ਉਹ ਤਾਂ ਕੋਈ ਨਾ ਕੋਈ ਸਬਕ ਦੇਣ ਵਾਸਤੇ ਹੀ ਜਾਂਦੇ ਨੇ।

ਨਿਮਾਜ਼ ਵੇਲੇ ਜਦੋਂ ਲਾਈਨ ਵਿੱਚ ਖੜ੍ਹੇ ਹੋ ਗਏ ਤਾਂ ਗੁਰੂ ਨਾਨਕ ਅੱਧਾ ਕਲਮਾ ਬੋਲਣ ਤੋਂ ਬਾਅਦ ਚੁੱਪ ਕਰਕੇ ਬੈਠ ਗਏ। ਨਿਮਾਜ਼ ਪੜ੍ਹੀ ਗਈ। ਉਸ ਤੋਂ ਬਾਅਦ ਕਾਜ਼ੀ ਨੇ ਨਵਾਬ ਨੂੰ ਕਿਹਾ, "ਦੇਖੋ! ਨਾਨਕ ਜੀ ਨਿਮਾਜ਼ ਪੜ੍ਹਨ ਆਇਆ ਹੈ ਲੇਕਿਨ ਇਸ ਨੇ ਪੜ੍ਹੀ ਨਹੀਂ।" ਨਵਾਬ ਨੇ ਕਿਹਾ, "ਨਾਨਕ ਜੀ! ਤੁਸੀਂ ਨਿਮਾਜ਼ ਪੜ੍ਹਨ ਆਏ ਸੀ, ਨਿਮਾਜ਼ ਨਹੀਂ ਪੜ੍ਹੀ?" ਮਹਾਰਾਜ ਕਹਿੰਦੇ, "ਤੁਸੀਂ ਨਹੀਂ ਪੜ੍ਹੀ, ਅਸੀਂ ਤਾਂ ਪੜ੍ਹ ਲਈ।" ਉਹ ਹੈਰਾਨ ਹੋ ਕੇ ਕਹਿੰਦੇ, ਅਸੀਂ ਤਾਂ ਨਿਮਾਜ਼ ਪੜ੍ਹਦੇ ਰਹੇ ਹਾਂ।

ਮਹਾਰਾਜ ਕਹਿੰਦੇ, "ਇਸ ਵਿੱਚ ਹੈਰਾਨ ਹੋਣ ਦੀ ਬਾਤ ਨਹੀਂ ਹੈ। ਜਦੋਂ ਅੱਧਾ ਕਲਮਾ ਪੜ੍ਹਿਆ ਤਾਂ ਤੁਸੀਂ ਦੋਵੇਂ ਹਾਜ਼ਰ ਸੀ - 'ਇਲਇਲਲਾ' ਕਹਿਣ ਤੱਕ, ਪਰ 'ਲਾ ਇਲਇਲਲਾ' ਕਹਿਣ ਤੋਂ ਪਹਿਲਾਂ ਦੋਵੇਂ ਨੱਠ ਗਏ ਸੀ। ਤੂੰ ਤਾਂ ਚਲਿਆ ਗਿਆ ਕੰਧਾਰ - ਘੋੜੇ ਖਰੀਦਣ ਲਈ। ਹੁਣ ਆਇਆ ਹੈਂ ਵਾਪਿਸ।" ਸੁਣ ਕੇ ਨਵਾਬ ਨੇ ਮੂੰਹ ਵਿੱਚ ਉਂਗਲੀ ਪਾ ਲਈ, 'ਤੋਬਾ ਤੋਬਾ, ਸੁਭਾਨ ਅੱਲਾਹ।' ਹੈਂ! ਨਾਨਕ ਸਾਡੇ ਦਿਲ ਦੀਆਂ ਜਾਣਦਾ ਹੈ? ਦੱਸ ਦਿਤਾ ਗੁਰੂ ਨਾਨਕ ਨੇ - ਕਵੈਤ ਘੋੜੇ ਐਨੇ ਨੇ, ਸਫੈਦ ਘੋੜੇ ਐਨੇ ਨੇ ਕਿ ਤੂੰ ਤਾਂ ਘੋੜੇ ਖਰੀਦਦਾ ਫਿਰਦਾ ਸੀ। ਕਹਿੰਦੇ, "ਹੇ ਨਾਨਕ! ਤੈਨੂੰ ਸਭ ਕੁਛ ਦਿਸ ਗਿਆ।'' ਕਾਜ਼ੀ ਕਹਿੰਦਾ, "ਮੈਂ................?" ਮਹਾਰਾਜ ਕਹਿੰਦੇ, "ਤੂੰ ਤਾਂ ਬਛੇਰੀ ਨੂੰ ਮੋੜੀ ਜਾਂਦਾ ਸੀ। ਘੋੜੀ ਸੂਈ ਸੀ, ਘਰ ਵਿੱਚ ਖੂਹੀ ਸੀ, ਤੂੰ ਤਾਂ ਮੌਣ ਤੇ ਖੜ੍ਹਾ ਸੀ। ਨਿਮਾਜ਼ ਕਦ ਪੜ੍ਹੀ ਸੀ ਤੁਸੀਂ।"

ਉਸ ਵੇਲੇ ਸਾਰਿਆਂ ਨੇ ਗੁਰੂ ਨਾਨਕ ਜੀ ਨੂੰ ਪੁੱਛਿਆ ਕਿ ਕੀ ਸਾਡੀ ਨਿਮਾਜ਼ ਕਜ਼ਾ ਹੋ ਜਾਂਦੀ ਹੈ, ਲੇਖੇ ਵਿੱਚ ਨਹੀਂ ਪੈਂਦੀ? ਮਹਾਰਾਜ ਕਹਿੰਦੇ, ਗੱਲ ਸੁਣੋ। ਨਿਮਾਜ਼, ਪਾਠ, ਗਾਇਤ੍ਰੀ ਆਦਿ ਕੁਛ ਕਹਿ ਲਓ, ਇਹ ਲੇਖੇ ਵਿੱਚ ਤਾਂ ਪੈਂਦੀ ਹੈ, ਜੇ ਮਨ ਹਜ਼ੂਰੀ ਵਿਚ ਰਹੇ। ਜੇ ਮਨ ਹਜ਼ੂਰੀ ਵਿੱਚ ਨਹੀਂ, ਛੜੱਪੇ ਮਰਦਾ ਫਿਰਦਾ ਹੈ, ਉਹਨੂੰ ਤੁਸੀਂ ਕਿਸ ਤਰ੍ਹਾਂ ਨਿਮਾਜ਼ ਕਹੋਗੇ - ਇਹ ਤਾਂ ਬੇ-ਅਦਬੀ ਹੈ ਸਗੋਂ। ਨਿਮਾਜ਼ ਅਦਾ ਕਰਨ ਵੇਲੇ ਪਹਿਲਾਂ ਤਾਂ ਤੁਸੀਂ

ਮਹਾਂ ਸ਼ਕਤੀ ਦਾ ਅਨੁਭਵ ਅੰਦਰ ਲਿਆਓ ਕਿ ਉਹ ਘਟ-ਘਟ ਦੇ ਵਿੱਚ ਵਸਦੀ ਹੈ -

***ਪੇਖਤ ਸੁਨਤ ਸਦਾ ਹੈ ਸੰਗੇ***
***ਮੈ ਮੂਰਖ ਜਾਨਿਆ ਦੂਰੀ ਰੇ॥ ਅੰਗ - ੬੧੨***
***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਅੰਗ - ੨੯੩***

ਪਹਿਲਾਂ ਤਾਂ ਇਹ ਸਮਝੋ ਕਿ ਮੇਰੇ ਅੰਦਰ ਵੀ ਓਹੀ ਹੈ ਤੇ ਬਾਹਰ ਵੀ ਓਹੀ ਹੈ -

***ਅੰਤਰਿ ਬਸੈ ਬਾਹਰ ਭੀ ਓਹੀ॥ ਅੰਗ- ੨੯੪***

ਮੇਰੀ ਇਕ ਇਕ ਗੱਲ ਨੂੰ ਜਾਣਦਾ ਹੈ, ਦੇਖਦਾ ਵੀ ਹੈ, ਸੁਣਦਾ ਵੀ ਹੈ -

***ਜਹ ਜਹ ਪੇਖਉ ਤਹ ਹਜੂਰਿ***
***ਦੂਰਿ ਕਤਹੁ ਨ ਜਾਈ॥ ਅੰਗ - ੬੭੭***

ਜਦੋਂ ਤੁਹਾਡੇ ਅੰਦਰ ਇਹ ਵਿਸ਼ਵਾਸ਼ ਹੋ ਗਿਆ, ਕੀ ਫੇਰ ਉਸ ਮਹਾਂ ਸ਼ਕਤੀ ਦੀ ਬੇਅਦਬੀ ਕਰੋਗੇ? ਮਾਮੂਲੀ ਜਿਹੀ ਗੱਲ ਹੈ ਕਿ ਕੋਈ ਅਫਸਰ ਬੈਠਾ ਹੋਵੇ, ਉਹ ਕੋਈ ਲੈਕਚਰ ਦੇਣਾ ਚਾਹੁੰਦਾ ਹੋਵੇ ਤੇ ਉਥੇ ਕੋਈ ਛਾਲਾਂ ਮਾਰੀ ਜਾਵੇ, ਟੱਪੀ ਜਾਵੇ ਤਾਂ ਕੀ ਉਸ ਦੀ ਬੇਅਦਬੀ ਨਹੀਂ ਹੋਵੇਗੀ? ਕੋਈ ਮਹਾਂਪੁਰਸ਼ ਬੈਠਾ ਹੋਵੇ, ਬਚਨ ਬਿਲਾਸ ਹੁੰਦੇ ਹੋਣ ਤਾਂ ਉਥੇ ਕੋਈ ਛਾਲ ਮਾਰ ਕੇ ਐਧਰ ਨੂੰ ਹੋ ਜਾਵੇ ਤੇ ਕੋਈ ਓਧਰ ਨੂੰ ਹੋ ਜਾਵੇ, ਤੇ ਇਹ ਉਸ ਦੀ ਬੇਅਦਬੀ ਹੋਇਆ ਕਰਦੀ ਹੈ ਕਿਉਂਕਿ ਉਸ ਦੀ ਹਜ਼ੂਰੀ ਦਾ ਸਤਿਕਾਰ ਨਹੀਂ ਰੱਖਿਆ ਗਿਆ।

ਹਜ਼ਰਤ ਮੁਹੰਮਦ ਸਾਹਿਬ ਦੇ ਜਿਹੜੇ ਦੁਧੀਆ ਭਰਾ ਸੀ, ਉਹ ਜਦੋਂ ਬੰਦਗੀ ਕਰਦੇ ਸੀ ਤਾਂ ਕੰਬਦੇ ਸੀ। ਇਕ ਵਾਰੀ ਮੁਰੀਦਾਂ ਨੇ ਪੁੱਛਿਆ ਕਿ ਹਜ਼ਰਤ! ਇਹ ਗੱਲ ਸਾਡੀ ਸਮਝ ਵਿੱਚ ਨਹੀਂ ਆਈ ਕਿ ਤੁਸੀਂ ਜਦੋਂ ਬੰਦਗੀ ਕਰਦੇ ਹੋ, ਮੁਕਬਰੇ ਵਿੱਚ ਜਾਂਦੇ ਹੋ, ਤੁਹਾਡਾ ਸਰੀਰ ਕਿਉਂ ਕੰਬਦਾ ਹੁੰਦਾ ਹੈ? ਕਹਿਣ ਲੱਗੇ, ਪ੍ਰੇਮੀਓ! ਉਸ ਵੇਲੇ ਮੈਂ ਖੁਦਾ ਦੀ ਹਜ਼ੂਰੀ ਵਿੱਚ ਹੁੰਦਾ ਹਾਂ ਲੇਕਿਨ ਮੈਨੂੰ ਡਰ ਹੁੰਦਾ ਹੈ ਕਿ ਮੇਰਾ ਮਨ ਕਿਤੇ ਬੇ-ਅਦਬੀ ਨਾ ਕਰ ਬੈਠੇ, ਓਥੇ ਬੈਠਾ-ਬੈਠਾ ਕਿਤੇ ਸੰਸਾਰ ਦੀ ਬਾਤ ਨ ਸੋਚਣ ਲਗ ਜਾਵੇ, (ਇਉਂ ਹੀ ਕਿਸੇ ਇਸਤ੍ਰੀ ਦਾ ਗੈਰ-ਮਨੁੱਖ ਵਲ ਨਾ ਧਿਆਨ ਚਲਿਆ ਜਾਵੇ), ਕਿਸੇ ਨੂੰ ਮਾਰਨ ਦੀ ਸਕੀਮ ਨਾ ਮੈਂ ਸੋਚ ਬੈਠਾਂ। ਫਿਰ ਅੱਲਾਹ ਤਾਲਾ ਦੀ ਦਰਗਾਹ 'ਚ ਬੈਠ ਕੇ ਜੇ ਮੈਂ ਇਉਂ ਕਰਿਆ - ਉਸ ਨੂੰ ਤਾਂ ਪਤਾ ਹੈ ਸਾਰੀ ਗੱਲ ਦਾ। ਇਸ ਕਰਕੇ ਮੈਂ ਡਰਦਾ ਕੰਬਦਾ ਰਹਿੰਦਾ ਹਾਂ ਕਿਉਂਕਿ ਹਜ਼ੂਰੀ ਵਿੱਚ ਬੈਠਾ ਹੁੰਦਾ ਹਾਂ।

ਸੋ ਮਹਾਰਾਜ ਕਹਿੰਦੇ, ਹਜ਼ੂਰੀ ਦਾ ਨਾਮ ਜਪਣਾ ਚਾਹੀਦਾ ਹੈ। ਨਿਮਾਜ਼ ਪੜ੍ਹਦੇ ਹੋਏ ਉਸ ਮਹਾਂ ਸ਼ਕਤੀ ਨੂੰ, ਉਸ ਨੂਰ ਨੂੰ, ਜਿਸਨੇ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ, ਆਪਣੇ ਅੰਦਰ ਬਾਹਰ, ਆਲੇ-ਦੁਆਲੇ ਅਨੁਭਵ ਕਰੋ -

***ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ***
***ਨ ਘਾਟ ਬਾਢ ਹੋਤ ਹੈ॥ ਅਕਾਲ ਉਸਤਤਿ***

ਉਹ ਤਾਂ ਆਲੇ-ਦੁਆਲੇ, ਅੰਦਰ-ਬਾਹਰ ਸਾਰੇ ਹੀ ਹੈ। ਕੋਈ ਥਾਂ ਐਸਾ ਨਹੀਂ, ਜਿਥੇ ਉਹ ਨਹੀਂ ਹੈ। ਇਉਂ ਅਨੁਭਵ ਕਰਕੇ ਜਦੋਂ ਅਸੀਂ ਪਾਠ ਕਰਾਂਗੇ, ਉਹ ਸਾਡਾ ਹਜ਼ੂਰੀ ਦਾ ਪਾਠ ਹੋਵੇਗਾ।

ਦੁਨੀਆਂ ਦਾ ਵੀ ਕੋਈ ਕੰਮ ਜੇ ਕਰਨਾ ਹੈ - ਬੱਚੇ ਆਉਂਦੇ ਨੇ ਸਾਡੇ ਕੋਲ, ਆ ਕੇ ਕਹਿੰਦੇ ਨੇ, ਜੀ ਯਾਦ ਨਹੀਂ ਹੁੰਦਾ। ਉਨ੍ਹਾਂ ਨੂੰ ਦੱਸੀਦਾ ਹੈ ਕਿ ਇਹਦੇ ਵਿੱਚ ਕਈ ਗੱਲਾਂ ਨੇ। ਇੱਕ ਤਾਂ ਤੁਸੀਂ ਬ੍ਰਹਮਚਰੀਆਂ ਨਹੀਂ ਰਖਦੇ, ਦੂਜਾ ਤੁਸੀਂ ਪੂਰਾ ਧਿਆਨ ਨਹੀਂ ਦਿੰਦੇ - ਪੜ੍ਹਾਈ ਵਿੱਚ। ਕਿਤਾਬ ਓਦੋਂ ਚੁੱਕੋ, ਜਦੋਂ ਪੂਰਾ ਧਿਆਨ ਹੋਵੇ। ਜੇ ਪੂਰਾ ਧਿਆਨ ਨਹੀਂ ਤਾਂ ਉਬਾਸੀਆਂ ਲੈਂਦੇ ਹੋ - ਰੱਖ ਦਿਓ ਕਿਤਾਬ ਕਿਉਂਕਿ ਅੰਦਰ ਨਹੀਂ ਜਾਣਾ ਇਕ ਵੀ ਅੱਖਰ। ਧਿਆਨ ਦਿਓ, attention ਦੇਵੋ। ਤਰੀਕਾ ਦੱਸ ਦਿੰਦੇ ਹਾਂ ਉਨ੍ਹਾਂ ਨੂੰ। ਯਾਦ ਦਾ ਤਰੀਕਾ ਹੈ ਕਿ ਦਿਮਾਗ ਨੂੰ ਕਿਵੇਂ ਆਰੰਭ ਕਰੀਦਾ ਹੈ, ਕਿਸ ਤਰ੍ਹਾਂ ਨਾਲ ਪੜ੍ਹਾਈ ਅੰਦਰ ਵਸਾਈਦੀ ਹੈ - ਜੁਗਤਿ ਦੱਸ ਦੇਈਦੀ ਹੈ। ਫਿਰ ਕਹਿੰਦੇ ਨੇ, ਜੀ ਹੁਣ ਯਾਦ ਹੋਣ ਲਗ ਗਿਆ। ਪਹਿਲਾਂ ਕਿਉਂ ਨਹੀਂ ਸੀ ਹੁੰਦਾ ਕਿਉਂਕਿ ਮਨ ਦਾ ਨਹੀਂ ਸੀ ਪਤਾ ਲੱਗਿਆ।

**ਚਲਦਾ ---**

---

### (ਪੰਨਾ ੨ ਦਾ ਬਾਕੀ)

ਸੀ ਕਿ ਇਹ ਘਾੜ ਦਾ ਇਲਾਕਾ ਹੈ ਇਸ ਦੀ ਘਾਟ ਪੂਰੀ ਨਹੀਂ ਹੋ ਸਕਦੀ ਮਹਾਂਪੁਰਖਾਂ ਨੇ ਥੋੜੇ ਸਮੇਂ ਵਿੱਚ ਇਸ ਦੀ ਨੁਹਾਰ ਬਦਲ ਕੇ ਰੱਖ ਦਿਤੀ ਹੈ। ਅੱਜ ਰਤਵਾੜਾ ਸਾਹਿਬ ਸਕੂਲਾਂ ਦੇ ਬੱਚੇ ਵੱਖ ਵੱਖ ਵਿਸ਼ਿਆਂ ਵਿੱਚ ਅੰਤਰਾਸ਼ਟਰੀ ਪੱਧਰ ਦੀ ਵਿਦਿਆ ਪ੍ਰਾਪਤ ਕਰਕੇ 95% ਤੋਂ 100% ਤੱਕ ਨੰਬਰ ਲੈ ਰਹੇ ਹਨ। ਸਿਆਣੇ ਮਾਪੇ ਦੇਸ਼ਾਂ ਵਿਦੇਸ਼ਾਂ ਤੋਂ ਆਪਣੇ ਬੱਚੇ ਰਤਵਾੜਾ ਸਾਹਿਬ ਸਕੂਲਾਂ ਵਿੱਚ ਭੇਜ ਰਹੇ ਹਨ। ਬੱਚਿਆਂ ਦੀ ਸੇਵਾ ਸੰਭਾਲ ਵਾਸਤੇ ਹੋਸਟਲ, ਹਸਪਤਾਲ, ਖੋਲੇ ਗਏ ਹਨ। ਅਧੁਨਿਕ ਵਿਦਿਆ ਦੇ ਨਾਲ-ਨਾਲ ਰੂਹਾਨੀਅਤ ਦੀ ਵੀ ਸੋਝੀ ਦਿਤੀ ਜਾਂਦੀ ਹੈ। ਨਵੇਂ ਮਹੀਨੇ ਦੀ ਸ਼ੁਰੂਆਤ ਸਕੂਲਾਂ ਦੇ ਬੱਚੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਾਜਰੀ-ਹਜੂਰੀ ਵਿੱਚ ਸ਼ੁਰੂ ਕਰਦੇ ਹਨ। ਕੀਰਤਨ ਉਪਰੰਤ ਬੱਚੇ ਆਪ ਹੀ ਅਰਦਾਸ ਕਰਦੇ ਹਨ।

ਸਾਡਾ ਫਰਜ ਬਣ ਜਾਂਦਾ ਹੈ ਕਿ ਮਹਾਂਪੁਰਖਾਂ ਨੇ ਕ੍ਰਿਪਾ ਕੀਤੀ ਸਾਡੀ ਸੋਝੀ ਵਾਸਤੇ 'ਆਤਮ ਮਾਰਗ' ਪ੍ਰਕਾਸ਼ਿਤ ਕੀਤਾ। ਆਪ ਤਾਂ ਅਸੀਂ ਇਸ ਨੂੰ ਪੜ੍ਹਦੇ ਹੀ ਹਾਂ। ਹੋਰਨਾਂ ਨੂੰ ਮੈਂਬਰ ਬਣਾ ਕੇ ਗੁਰ-ਸ਼ਬਦ ਲੰਗਰ ਵਿੱਚ ਹਿੱਸਾ ਪਾ ਕੇ ਗੁਰੂ ਘਰ ਦੀਆਂ ਮਹਾਂਪੁਰਖਾਂ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ ਜੀ।

ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫਤਹਿ।

X X X X X

# ਸਤਵੰਤ ਕੌਰ

***ਭਾਈ ਵੀਰ ਸਿੰਘ ਜੀ***

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

***ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥***
***ਕਹੁ ਨਾਨਕ ਅਬ ਓਟ ਹਰੀ ਗਜਿ ਜਿਉ ਹੋਹੁ ਸਹਾਇ॥***

## ਪਹਿਲਾ ਕਾਂਡ

ਹੇ ਅਕਾਲ ਪੁਰਖ! ਮੈਂ ਕੀ ਕਰਾਂ? ਐਡੇ ਕਸ਼ਟਾਂ ਦੇ ਮੂੰਹ ਕਿਉਂ ਆ ਗਈ? ਤੂੰ ਬਖਸ਼ੰਦ ਹੈਂ, ਬਖਸ਼! ਬਖਸ਼! ਮੈਂ ਕੀ ਕਰਾਂ, ਹਾਇ! ਮੈਂ ਕੀ ਕਰਾਂ, ਕੀ ਕਰਾਂ, ਕੀ ਕਰਾਂ? ਸ੍ਰੀ ਵਾਹਿਗੁਰੂ! ਇਹ ਕੀ ਉਬਾਲ ਉਠਿਆਂ? ਮੇਰੀ ਸਮਝ ਬੀ ਹੁਣ ਕੰਮ ਨਹੀਂ ਕਰਦੀ! ਮੈਂ ਗਈ, ਕਰਤਾਰ! ਮੈਂ ਗਈ, ਉਫੂ..........ਹਾਇ ਕਲਗੀਆਂ ਵਾਲਿਆ!.........ਕ੍ਰਿਪਾ.........।

ਹਾਇ! ਮੈਂ ਕੀ ਕਰਾਂ, ਮੈਂ ਕੀ ਕਰਾਂ। ਹੁਣ ਤਾਂ ਪ੍ਰਾਣ ਬੀ ਚੱਲੇ ਹਨ।

ਮੈਂ ਕਿਨ੍ਹਾਂ ਦੁੱਖਾਂ ਨੂੰ ਫੜੀ ਗਈ? ਆਪ ਵਿਹਾਜੇ ਮਾਮਲੇ ਆਪੇ ਹੱਡ ਪਏ। ਹੇ ਦਇਆ! ਤੂੰ ਕਸਾਇਣ ਹੋ ਚੁੱਕੀ। ਮੈਂ ਦਇਆ ਹੀ ਕੀਤੀ ਤਾਂ ਮੈਂ ਫਸੀ, ਹੁਣ ਕੋਈ ਰਸਤਾ ਨਹੀਂ। ਹੈਂ....., ਆਹ ਜਿੰਦ, ਤੂਹੋਂ ਪਿੰਜਰੇ ਨੂੰ ਛੱਡ ਨਿਕਲ। ਉਫ ਫੇਰ ਡੋਬ ਆਇਆ, ਮੈਂ ਗਈ।..............(ਡੰਬ ਪੈ ਗਿਆ)।

(ਫੇਰ ਹੋਸ਼ ਕਰਕੇ) ਉਫ........ਹੇ ਕਰਤਾਰ.........ਛੇਤੀ ਨਿਬੇੜਾ ਕਰੋ, ਹਾਇ! ਮੈਂ ਕਿੱਥੇ ਪਈ ਕੁੱਸਦੀ ਹਾਂ? ਮੇਰੇ ਘਰ ਐਸ ਵੇਲੇ ਜਗਮਗ ਹੋ ਰਹੀ ਹੈ; ਪਿਤਾ ਜੀ ਕਥਾ ਕਰ ਰਹੇ ਹਨ, ਪਿਆਰੀ ਮਾਂ ਮੇਰੇ ਅੱਖਾਂ ਦੇ ਤਾਰੇ ਵੀਰ, ਮੇਰੀ ਜਿਗਰ ਜਾਨ ਭੈਣਾਂ ਬੈਠੀਆਂ ਸੁਣਦੀਆਂ ਹਨ। ਹੁਣ ਸਾਰੇ ਅਰਦਾਸ ਕਰ ਰਹੇ ਹਨ, ਮੇਰੇ ਦੈਵੀ ਵੀਰ ਦੀਆਂ ਗੱਲਾਂ ਪਰ ਮੋਤੀ ਹੰਝੂ ਕਿਰ ਰਹੇ ਹਨ, ਕਿਹਾ ਮੋਮ ਦਿਲ ਹੈ, ਕਿਹਾ ਗੁਰੂ ਦਾ ਪਿਆਰਾ ਹੈ, ਉਸਨੂੰ ਸਤਿਗੁਰ ਐਸੇ ਪਿਆਰੇ ਹਨ, ਜੈਸੇ ਜਿੰਦ। ਵਾਹ ਵਾਹ! ਹੁਣ ਸਾਰੇ ਸ਼ਬਦ ਗਾਉਂਦੇ ਹਨ, ਔਹ ਆਵਾਜ਼ ਆਈ, ਕੰਨ ਲਾਵਾਂ, ਸੁਣਾਂ-

***ਖੇਤੇ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥***

ਆਹਾ! ਕੈਸੀ ਪਿਆਰੀ ਸੁਰ ਹੈ। ਹੈਂ! ਮੈਂ ਤਾਂ ਸੌਂ ਗਈ ਸਾਂ, ਨਹੀਂ ਹੁਣ ਤਾਂ ਮੈਂ ਸ਼ੁਦੈਣ ਹੋ ਚੱਲੀ, ਮੈਂ ਵੀ ਚੱਲੀ, ਮੈਂ ਕੀ ਬਰੜਾ ਰਹੀ ਹਾਂ ਕਿ ਝੱਲੀ ਹੋ ਥੱਕ ਰਹੀ ਹਾਂ? ਕੋਈ ਤਰਸ ਨਹੀਂ ਕਰਦਾ। ਕੰਨਿਆ ਪਰ ਭੀ ਕੋਈ ਜ਼ੁਲਮ ਕਰਦਾ ਹੈਂ? ਹਾਇ! ਮੈਂ ਤਾਂ ਤੇਰੀ ਰੱਖਿਆ ਕੀਤੀ, ਤੂੰ ਮੈਨੂੰ ਫਸਾ ਦਿੱਤਾ, ਹੱਛਾ........ਗੁਰੂ ਤੇਰਾ ਭਲਾ ਕਰੇ। ਧੰਨ ਗੁਰੂ! ਮੈਂ ਕਲਗੀਆਂ ਵਾਲੇ ਦੇ ਆਸਰੇ ਸਭ ਦੁੱਖਾਂ ਨੂੰ ਝਾਗ ਲੰਘਾਂਗੀ। ਮੈਂ ਕਿੰਨੇ ਦੁੱਖ ਭੋਗ ਚੁੱਕੀ ਹਾਂ, ਭੋਗਦਿਆਂ ਤਾਂ ਲੰਘ ਗਏ, ਪਰ ਚੇਤਾ ਕਰਦਿਆਂ ਜਾਨ ਸੁਕਦੀ ਹੈ। ਕਿਸ ਤਰ੍ਹਾਂ ਵਿਸਾਹਘਾਤ ਨਾਲ ਮੈਂ ਕੈਦ ਹੋਈ। ਹਾਇ,........। ਫਿਰ ਡੋਬ ਆਯਾ..........।

(ਫਿਰ ਤ੍ਰਬ੍ਹਕ ਕੇ ਅੱਖਾਂ ਖੋਲ੍ਹ ਕੇ) ਉਈ ਰੱਬਾ! ਕਿਸ ਪ੍ਰਕਾਰ ਮੇਰੀਆਂ ਮੁਸ਼ਕਾਂ ਕੱਸੀਆਂ ਗਈਆਂ ਤੇ ਗਊਆਂ ਵਾਂਗ ਕੈਦੀਆਂ ਦੇ ਵੱਗਾਂ ਵਿੱਚ ਰੱਖੀ ਗਈ? ਕਿੱਥੇ ਖੰਨਾ ਕਿੱਥੇ ਕਾਬਲ? ਡਾਢਿਆਂ ਦੀ ਕੈਦ ਵਿੱਚ ਮੈਂ ਐਨਾ ਪੈਂਡਾ ਕੀਕੂੰ ਪੈਦਲ ਕੱਟਿਆਂ? ਪਰ ਦੇਸ਼ ਭੈਣਾਂ ਦੇ ਸੰਗ ਵਿਚ ਦੁਖੜ ਲੰਘ ਗਏ। ਹੋਰ ਨਹੀਂ ਤਾਂ ਦੋ ਰਲਕੇ ਰੋ ਲੈਂਦੀਆਂ ਸਾਂ, ਰੋਟੀ ਪਕਾ ਲੈਂਦੀਆਂ ਸਾਂ, ਪਰ ਹੁਣ ਤਾਂ ਰੋਣ ਦੀ ਭੀ ਕੋਈ ਸਾਥਣ ਨਹੀਂ, ਡੰਗਰਾਂ ਵਾਂਗ ਸਾਰੀਆ ਵਿਕ ਗਈਆਂ। ਪਿਤਾ ਜੀ ਕਿਹਾ ਕਰਦੇ ਸਨ ਕਿ ਆਦਮੀ ਦਾ ਪੁੱਤਰ ਅਮੋਲਕ ਹੁੰਦਾ ਹੈ, ਇਥੇ ਖੋਤੇ ਤੋਂ ਬੀ ਸਸਤਾ ਵਿਕਦਾ ਹੈ। ਹੱਛਾ ਸਭ ਕੁਝ ਅਕਾਲ ਪੁਰਖ ਦੇ ਭਾਣੇ ਵਿਚ ਲੰਘ ਗਿਆ, ਹੁਣ ਇਸ ਨਵੀਂ ਬਿਪਤਾ ਨੂੰ ਕੀ ਕਰਾਂ? ਮੈਂ ਪਰਸੋਂ ਦੀ ਭੁੱਖੀ ਹਾਂ, ਹਾਇ! ਤਿੰਨ ਦਿਨ ਅੰਨ ਜਲ ਅੰਗੀਕਾਰ ਕੀਤਿਆਂ ਲੰਘ ਗਏ। ਮੇਰੀਆਂ ਅੱਖਾਂ ਕਿਸ ਤਰ੍ਹਾਂ ਰਕੇਬੀ ਵਲ ਤੱਕਦੀਆਂ ਹਨ ਚਾਰ ਬੋਟੀਆਂ ਤੇ ਅੱਧੀ ਰੋਟੀ ਪਾਈ ਹੈ, ਕਲੇਜੇ ਨੂੰ ਲੂਹਾ ਫਿਰਦਾ ਹੈ, ਢਿੱਡ ਨੂੰ ਛੁਰੀ ਵੱਜਦੀ ਹੈ, ਜੀ ਕਹਿੰਦਾ ਹੈ ਖਾ ਲੈ। ਖਾ ਲਵਾਂ, ਸੱਚੀਂ ਖਾ ਲਵਾਂ ਹਾਇ! ਕਿੱਕੁਰ ਖਾਵਾਂ? ਇਹ ਕੁੱਠਾ ਹੈ, ਖਬਰੇ ਕਿਸ ਚੀਜ਼ ਦਾ ਮਾਸ ਹੈ, ਮੈਂ ਸਿੱਖ ਦੀ ਪੁੱਤਰੀ ਹਾਂ, ਮੈਂ ਸਿੱਖਣੀ ਹਾਂ, ਮੈਂ ਕਿੱਕੁਰ ਖਾ ਲਵਾਂ? ਹੇ ਮਨ! ਖਾ ਲਵਾਂ? ਖਬਰੇ ਪ੍ਰਾਣ ਜਾਣ ਵੇਲੇ ਅੰਨ ਕੁਅੰਨ ਖਾ ਲਈਦਾ ਹੈ, ਪਰ ਪਤਾ ਨਹੀਂ। ਜੇ ਮੈਂ ਜਾਣਦੀ ਕਿ ਇਹ ਵਖਤ ਪੈਣੇ ਹਨ ਤਾਂ ਸਭ ਗੱਲਾਂ ਪੁੱਛ ਛੱਡਦੀ; ਪਰ ਜੇ ਦੀ ਕਿਸਨੂੰ ਖਬਰ ਸੀ.....ਮੈਂ ਕੀ ਕਰਾਂ? ਖਾਵਾਂ, ਨਾ ਖਾਵਾਂ? ਫੇਰ ਡੋਬ ਆਇਆ......। ਹਾਇ ਮੈਂ ਗਈ....(ਤ੍ਰਬ੍ਹਕ ਕੇ ਅੱਖਾਂ ਖੋਲ੍ਹ ਕੇ) ਮੈਨੂੰ ਕੁਝ ਥਹੁ ਨਹੀਂ ਲੱਗਦਾ, ਪਰ ਧਰਮ ਰੱਖਣਾ ਹੈ, ਧਰਮ ਰੱਖਣਾ ਹੈ। ਜੇ ਖਾਵਾਂ ਤਾਂ ਪਤਾ ਨਹੀਂ ਧਰਮ ਰਹਿੰਦਾ ਹੈ ਕਿ ਨਹੀਂ, ਜੇ ਨਾ ਖਾਵਾਂ ਤਾਂ ਮੇਰਾ ਨਿਸ਼ਚਾ ਹੈ ਕਿ ਧਰਮ ਨਹੀਂ ਜਾਏਗਾ। ਚੱਲ ਮਨ! ਉੱਠ, ਭੁਆ ਕੇ ਮਾਰ ਇਨ੍ਹਾਂ ਮਾਸ ਦੀਆ ਬੋਟੀਆਂ ਨੂੰ, ਜੋ ਹੋਵੇ ਸੋ ਹੋਵੇ। ਚੱਲ, ਜਾਹ ਪਰੇ ਹੋ, ਹੇ ਕੁਅੰਸ! ਮੇਰੇ ਅੱਗੋਂ (ਬੋਟੀਆਂ ਪਰੇ ਸਿੱਟ ਕੇ) ਚੜ੍ਹਦੀਆਂ ਕਲਾਂ ਜੀ! ਆਓ, ਸ਼ੇਰ ਬੱਚੀ ਨੂੰ ਸ਼ੇਰ ਬਣਾਓ, ਪਰ ਹਾਇ! ਮੈਂ ਤਾਂ ਗਈ, ਹਾਇ! ਡੋਬ ਪਿਆ, ਮੈਂ ਗਈ, ਗਈ.......(ਕਹਿੰਦੀ ਬੇਹੋਸ਼ ਹੋ ਕੇ ਡਿੱਗ ਹੀ ਪਈ)।

## ਕਾਂਡ ਦੂਜਾ

ਇਕ ਸੱਚੇ ਸਿੰਘ ਦੀ ਕੰਨਿਆ ਵਿਦੇਸ਼ ਵਿੱਚ ਭੁੱਖ ਦੇ ਡੋਬੇ ਖਾਂਦੀ ਘਰ ਤੋਂ ਬਾਹਰ ਬੇਹੋਸ਼ ਪਈ ਹੈ, ਘਰ ਦੇ ਅੰਦਰ ਉਡੀਕਦੇ ਹਨ ਕਿ ਰੋਟੀ ਖਾ ਕੇ ਆਉਂਦੀ ਹੈ, ਪਰ ਜਦ ਚਿਰ ਹੋ ਗਿਆ ਤਦ ਨੌਕਰਾਂ ਦਾ ਜਮਾਂਦਾਰ ਬਾਹਰ ਨਿਕਲਿਆ ਅਰ ਉਸਨੂੰ ਮਚਲੀ ਜਾਣ ਕੇ ਮਾਰਨ ਢਹਿ ਪਿਆ। ਭੁੱਖ ਨਾਲ ਟੁੱਟੀ ਹੋਈ ਦੀਆਂ ਡਾਡਾਂ ਨਿਕਲ ਗਈਆ, ਥਰ ਥਰ ਕੰਬਦੀ, ਪੈਰ ਪੈਰ ਤੇ ਥਿੜਕਦੀ, ਅੱਖਾਂ ਅੱਗੇ ਚੱਕਰਾਂ ਦੇ ਆਉਣ ਕਰਕੇ ਠੁੱਡੇ ਖਾਂਦੀ

ਅੰਦਰ ਗਈ। ਬਾਵਰਚੀ ਖਾਨੇ ਦੇ ਸਾਰੇ ਜੂਠੇ ਭਾਂਡੇ ਅੱਗੇ ਰੱਖੇ ਗਏ ਕਿ ਉਨ੍ਹਾਂ ਨੂੰ ਸਾਫ ਕਰੇ, ਪਰ ਉਸ ਨੂੰ ਫੇਰ ਡੋਬ ਪੈ ਗਿਆ।

ਇਸ ਵੇਲੇ ਮਾਲਕ ਦਾ ਛੋਟਾ ਪੁੱਤਰ ਬਾਵਰਚੀ ਖਾਨੇ ਵਿਚ ਆ ਗਿਆ ਅਰ ਨੌਕਰਾਂ ਨਾਲ ਲਾਡੀਆਂ ਕਰਨ ਲਗ ਗਿਆ। ਉਧਰ ਜਦ ਨੌਕਰ ਨੇ ਸਤਵੰਤ ਕੌਰ ਨੂੰ ਬੇਹੋਸ਼ ਡਿੱਠਾ ਤਦ ਫੇਰ ਮਾਰਨ ਲੱਗਾ, ਪਰ ਨਿਆਣੇ ਬਾਲ ਨੇ ਤਰਸ ਖਾਧਾ, ਕੰਬਿਆਂ ਤੇ ਨੌਕਰ ਨੂੰ ਫੜ ਕੇ ਕੰਨਿਆ ਨੂੰ ਛੁਡਾ ਕੇ ਦੂਜੇ ਕਮਰੇ ਵਿੱਚ ਲੈ ਗਿਆ। ਇਕ ਗੁੱਛਾ ਅੰਗੂਰਾਂ ਦਾ ਲਿਆ ਕੇ ਅੱਗੇ ਧਰ ਦਿੱਤਾ ਤੇ ਬੋਲਿਆ – ਬੀਬੇ ਭੈਣ ਜੀ! ਖਾਓ ਤੇ ਰੋਵੋ ਨਾ। ਇਉਂ ਪਿਆਰ ਨਾਲ ਲਾਡੀਆਂ ਕਰਦਾ ਅੰਗੂਰ ਖੁਆ ਕੇ ਆਪਣੀ ਮਾਂ ਕੋਲ ਜਾ ਕੇ ਕੁੜੀ ਦੇ ਰੋਣ ਤੇ ਨੌਕਰ ਦੇ ਮਾਰਨ ਦਾ ਸਾਰਾ ਹਾਲ ਕਹਿ ਸੁਣਾਇਆ। ਬਾਲਾਂ ਦੀ ਜੀਭ ਵਿੱਚ ਕੁਛ ਅਚਰਜ ਅਸਰ ਹੋਇਆ ਕਰਦੇ ਹਨ, ਬੱਚੇ ਦੇ ਵਾਕ ਸੁਣ ਕੇ ਮਾਂ ਦੇ ਜੀ ਵਿੱਚ ਭੀ ਕੁਝ ਤਰਸ ਆ ਗਿਆ ਅਰ ਕੰਨਿਆ ਨੂੰ ਆਪਣੇ ਪਾਸ ਬੁਲਾ ਲਿਆ ਤੇ ਨੌਕਰਾਂ ਨੂੰ ਹੁਕਮ ਦਿੱਤਾ ਕਿ ਘਰ ਦੇ ਕਮੀਨਾਂ ਵਿੱਚ ਇਹ ਨਾ ਰਹੇ, ਮੇਰੇ ਕਮਰੇ ਵਿੱਚ ਸੁੱਤਾ ਕਰੇ ਤੇ ਮੇਰੀ ਨਿਹ ਦੀ ਟਹਿਲ ਲਈ ਮੇਰੇ ਪਾਸ ਹੀ ਰਿਹਾ ਕਰੇ।

ਸਤਵੰਤ ਕੌਰ ਨੂੰ ਅੰਗੂਰ ਖਾ ਕੇ ਕੁਝ ਹੋਸ਼ ਆ ਗਈ ਸੀ। ਪਰ ਫੇਰ ਭੀ ਅਤਿ ਥਕਾਨ ਤੇ ਟੋਟ ਦੇ ਕਾਰਣ ਉਥੇ ਹੀ ਬੈਠੀ ਸੌਂ ਗਈ।

ਰਾਤ ਬੀਤੀ, ਦਿਨ ਹੋਇਆ, ਸਾਰੇ ਉੱਠੇ, ਸਤਵੰਤ ਵੀ ਉਠੀ। ਬੱਚਾ ਫੇਰ ਅੰਗੂਰ ਲੈ ਕੇ ਆ ਗਿਆ ਤੇ ਕੁੜੀ ਨੂੰ ਦੇ ਕੇ ਬੋਲਿਆ, ਖਾਓ ਮਾਂ ਨੇ ਪੁੱਤ ਦਾ ਇਹ ਰੁੱਖ ਦੇਖ ਕੇ ਬੱਚੇ ਦੀ ਖਿਡਾਵੀ ਦਾ ਕੰਮ ਉਸ ਨੂੰ ਦੇ ਦਿੱਤਾ। ਸੁਆਣੀ ਨੂੰ ਜਾ ਸਮਝ ਪਈ ਕਿ ਇਹ ਸਾਡੇ ਘਰ ਦਾ ਮਾਸ ਨਹੀਂ ਖਾਂਦੀ ਤਾਂ ਉਸ ਨੂੰ ਫਲ ਦੇ ਦਿੰਦੀ ਤੇ ਰੋਟੀ ਆਪੇ ਪਕਾ ਲੈਣ ਦੀ ਖੁੱਲ੍ਹ ਬੀ ਦੇ ਦਿੱਤੀ। ਨਾਲ ਇਕ ਸਹਿਜਧਾਰੀ ਦਾ ਘਰ ਸੀ, ਓਥੇ ਜਾਣ ਆਉਣ ਤੇ ਉਨ੍ਹਾਂ ਦੇ ਖਾ ਪੀ ਲੈਣ ਦੀ ਬੀ ਖੁੱਲ੍ਹ ਮਿਲ ਗਈ। ਸੋ ਉਸ ਬਾਲਕ ਦੇ ਖਿਡਾਉਣ ਵਿੱਚ ਸਤਵੰਤ ਕੌਰ ਨੌਕਰਾਂ ਦੇ ਜ਼ੁਲਮ ਤੋਂ ਤਾਂ ਛੁੱਟੀ, ਪਰ ਬੋਲੀ ਨਾ ਜਾਣਨੇ ਦਾ ਦੁੱਖ ਐਸਾ ਸੀ ਕਿ ਸੁਆਣੀ ਅਰ ਖੇਡਣ ਵਾਲੇ ਬਾਲਕ ਦੇ ਗੁੱਸੇ ਹੋ ਜਾਣ ਦਾ ਡਰ ਹਰ ਵੇਲੇ ਰਹਿੰਦਾ ਸੀ। ਸ਼ੇਰ ਦੀ ਜਾਈ ਐਡੀ ਕਠਨ ਬਿਪਤਾ ਵਿੱਚ ਬੀ ਨਿਰਾਸਾ ਵਿਚੋਂ ਨਿਕੀ, ਜਿਸ ਹਾਲ ਵਿੱਚ ਸਾਈਂ ਨੇ ਪੁਚਾਇਆ ਹੈ ਉਸੇ ਵਿੱਚ ਆਪ ਨੂੰ ਉੱਚਿਆਂ, ਸੁਖੀ ਤੇ ਹੌਂਸਲੇ ਭਰੀ ਕਰਨ ਦੇ ਫਿਕਰ ਵਿਚ ਲਗ ਪਈ। ਆਪਣੇ ਹੀ ਗੁਆਂਢ ਜੋ ਸਹਿਜਧਾਰੀਆਂ ਦਾ ਘਰ ਸੀ ਉਨ੍ਹਾਂ ਨਾਲ ਪਿਆਰ ਪਾਇਆ ਤੇ ਉਥੋਂ ਦੀ ਬੋਲੀ ਸਿੱਖਣੀ ਸ਼ੁਰੂ ਕੀਤੀ। ਥੋੜ੍ਹੇ ਹੀ ਚਿਰ ਵਿਚ ਬੋਲੀ ਬੀ ਸਮਝਣ ਲੱਗ ਪਏ। ਇਸ ਕੰਨਿਆਂ ਦੀ ਨਿਮਕੀ, ਮਿੱਠਤ ਤੇ ਸ਼ੀਲ ਸੁਭਾਵ ਨੇ ਦੁੱਖਾਂ ਨਾਲ ਭਰੀ ਸੁਆਣੀ ਦੀ ਮਿਹਰ ਦੀ ਨਜ਼ਰ ਵਧਣ ਲੱਗੀ। ਉਸ ਦਾ ਕਾਰਣ ਇਹ ਸੀ ਕਿ ਸੁਆਣੀ ਪੇਕੇ ਪਾਸਿਓਂ ਊਣੀਂ ਸੀ ਅਰ ਦੁਨੀਆਂ ਪੁਰ ਸਿਵਾ ਘਰ ਵਾਲੇ ਦੇ ਕੋਈ ਉਸ ਦਾ ਨੇੜੇ ਦਾ ਸਾਕ ਨਹੀਂ ਸੀਗਾ। ਪਤੀ ਬੜਾ ਮੰਦ-ਕਰਮੀ ਸੀ, ਮਾੜੇ ਕਰਮਾਂ ਵਿੱਚ ਬਹੁਤ ਪਰਚਦਾ ਸੀ, ਇਸ ਕਰਕੇ ਸੁਆਣੀ (ਫਾਤਮਾ) ਬੜੀ ਦੁਖੀ ਰਹਿੰਦੀ ਸੀ। ਸੁਭਾਉ ਫਾਤਮਾ ਦਾ ਕੁਛ ਅਣਖੀਲਾ ਸੀ। ਦੁੱਖਾਂ ਨੇ ਇਸ ਦੇ ਮਨ ਨੂੰ ਤੋੜਿਆ ਨਹੀਂ, ਸਗੋਂ ਇਕ ਤਰ੍ਹਾਂ ਦੀ ਛਿਥਿਹਾਣ ਚੜ੍ਹਾ ਛੱਡੀ ਸੀ। ਪਤੀ ਦਾ ਪਿਆਰ ਘੱਟ ਹੋਣ ਕਰਕੇ ਸਹੁਰੇ ਸਾਕਾਂ ਵਿੱਚ ਬੀ ਪੂਰਾ ਆਦਰ ਨਹੀਂ ਸੀ ਮਿਲਦਾ ਤੇ ਨੌਕਰ ਬਾਂਦੀਆਂ ਗੋਲੀਆਂ ਬੀ ਘੱਟ ਪਰਵਾਹ ਕਰਦੀਆਂ ਸਨ। ਇਕੋ ਅੱਖਾਂ ਦਾ ਤਾਰਾ ਬੱਚਾ ਸੀ, ਜਿਸ ਨਾਲ ਦਿਲ ਪਰਚਾਉਂਦੀ ਸੀ, ਇਹੋ ਲਾਲ ਵਿਚਾਰੀ ਦੀਆਂ ਖੁਸ਼ੀਆਂ ਦਾ ਇਕੋ ਸਹਾਰਾ ਸੰਸਾਰ ਪੁਰ ਸੀ। ਅੱਠਾਂ ਪਹਿਰਾਂ ਵਿੱਚ ਜੋ ਕਦੇ ਕੋਈ ਖੁਸ਼ੀ ਦੀ ਘੜੀ ਉਸ ਨੂੰ ਆਉਂਦੀ ਤਾਂ ਉਹ ਆਪਣੇ ਦੁਲਾਰੇ ਦੇ ਪਿਆਰ ਵਿੱਚ ਬਿਹਬਲ ਹੋ ਜਾਂਦੀ ਹੁੰਦੀ ਸੀ। ਸਤਵੰਤ ਕੌਰ ਦੇ ਸ਼ੀਲ ਸੁਭਾਵ ਅਰ ਕੁਦਰਤੀ ਪਿਆਰ ਵਾਲੇ ਵਰਤਾਉ ਕਰਕੇ ਬਾਲਕ ਦਾ (ਜਿਸ ਨੂੰ ਲਾਡ ਨਾਲ ਗਨੀ ਕਿਹਾ ਕਰਦੇ ਸਨ) ਉਸ ਨਾਲ ਬਹੁਤ ਮੋਹ ਪੈ ਗਿਆ ਅਰ ਇਸ ਮੋਹ ਨੇ ਫਾਤਮਾ ਨੂੰ ਸਤਵੰਤ ਵੱਲ ਹੋਰ ਝੁਕਾਇਦਾ। ਫਾਤਮਾ ਦੀਆ ਉਦਾਸੀਆਂ ਦੇ ਵੇਲੇ ਸਤਵੰਤ ਕੌਰ ਦਾ ਨਾ ਅੱਕਣਾ ਅਰ ਉਸ ਦੇ ਚਿੜਚਿੜੇ ਸੁਭਾਉ ਤੋਂ ਪਰੇ ਨਾ ਹੋਣਾ ਇਹ ਹੋਰ ਕਾਰਨ ਹਨ ਕਿ ਇਕ ਸਿੱਖ ਕੰਨਿਆ ਆਪਣੀ ਅਨਮਤੀ ਸੁਆਣੀ ਨੂੰ ਭਾਉਣ ਲੱਗ ਪਈ।

## ਕਾਂਡ ਤੀਸਰਾ

ਫਾਤਮਾ ਨੇ ਮੁੱਦਤ ਤੀਕ ਪਤੀ ਦੀਆਂ ਅਨੀਤੀਆਂ ਦਾ ਦੁੱਖ ਸਹਾਰਿਆ, ਪਰ ਇਕ ਦਿਨ ਇਸ ਨੇ ਕਾਬਲ ਦੀ ਪਟਰਾਣੀ ਨੂੰ ਮਿਲ ਕੇ ਅਮੀਰ ਕਾਬਲ ਦੇ ਕੰਨਾਂ ਤੀਕ ਪਤੀ ਦੇ ਬੁਰੇ ਕੰਮਾਂ ਦੀ ਕਬਰ ਪੁਚਾਈ। ਅਮੀਰ ਨੇ ਉਸਨੂੰ ਬੁਲਾ ਕੇ ਕਰੜੀ ਝਾੜ ਪਈ। ਝਾੜ ਖਾ ਕੇ ਸਿੱਧੇ ਹੋਣ ਦੀ ਥਾਂ ਖਾਂ ਸਾਹਿਬ ਨੂੰ ਇਸ ਗੱਲ ਦੀ ਖੋਜ ਦੀ ਧੁਨ ਸਮਾਈ ਕਿ ਅਮੀਰ ਸਾਹਿਬ ਦੇ ਕੰਨਾਂ ਤੀਕ ਖਬਰ ਪੁਚਾਉਣ ਵਾਲੇ ਦਾ ਥਹੁ ਕੱਢਾਂ, ਸੋ ਅੰਤ ਉਸ ਨੂੰ ਪਤਾ ਮਿਲ ਗਿਆ ਕਿ ਇਹ ਮੇਰੀ ਵਹੁਟੀ ਦਾ ਹੀ ਕਾਰਾ ਹੈ।

ਇਹ ਖਬਰ ਪਾ ਕੇ ਇਕ ਦਿਨ ਰਾਤ ਵੇਲੇ ਨਸ਼ੇ ਵਿੱਚ ਚੂਰ ਹੋਏ ਹੋਏ ਨੇ ਵਹੁਟੀ ਦੇ ਅੰਦਰ ਵੜ ਕੇ ਤਲਵਾਰ ਧੂ ਲਈ। ਭਾਗਾਂ ਨੂੰ ਫਾਤਮਾ ਜਾਗਦੀ ਬੈਠੀ ਸੀ। ਪਤੀ ਦੇ ਹੱਥ ਤਲਵਾਰ ਦੇਖਦਿਆਂ ਸਾਰ ਉਸ ਦੀਆ ਡਾਡਾਂ ਨਿਕਲ ਗਈਆ। ਉਧਰੋਂ ਸਤਵੰਤ ਕੌਰ ਜਾਗ ਉੱਠੀ, ਉਸ ਜਰਵਾਣੇ ਨੂੰ ਤੀਵੀਂ ਪੁਰ ਤਲਵਾਰ ਚੁੱਕੇ ਹੋਏ ਦੇਖ ਕੇ ਸਿੱਖ ਕੰਨਿਆਂ ਨੂੰ ਧਰਮ ਦਾ ਰੋਹ ਓੱਮਲ ਪਿਆ, ਝੱਟ ਪੱਟ ਪਿਛੇ ਵਾਰ ਹੋ ਕੇ ਖਾਨ ਦੀ ਲੱਤ ਐਸੇ ਜ਼ੋਰ ਨਾਲ ਝਟਕੀ ਕਿ ਉਹ ਚੁਫਾਲ ਜਾ ਪਿਆ ਅਰ ਤਲਵਾਰ ਹੱਥੋਂ ਨਿਕਲ ਗਈ। ਕੰਨਿਆਂ ਨੇ ਡਿੱਗੇ ਪਏ ਨੂੰ ਹੁਣ ਐਸਾ ਦਬਾਇਆ ਕਿ ਉਠਨੇ ਜੋਗਾ ਨਾ ਰਹੇ, ਇਸ ਹਿੰਮਤ ਨੂੰ ਦੇਖ ਕੇ ਪਠਾਣੀ ਨੂੰ ਬੀ ਹੌਂਸਲਾ ਭਰ ਆਇਆ ਤੇ ਉਸਨੇ ਬੀ ਆ ਦਬਾਇਆ। ਦੁਹਾਂ ਨੇ ਰਲ ਕੇ ਉਸ ਦੀਆਂ ਮੁਸ਼ਕਾਂ ਕੱਸ ਲਈਆਂ। ਕੁਝ ਚਿਰ ਮਗਰੋਂ ਨਸ਼ੇ ਵਿਚ ਗੁੱਟ ਨਸ਼ਈ ਬੇਹੋਸ਼ ਹੋ ਗਿਆ ਅਰ ਘੁਰਾੜੇ ਮਾਰਦੇ ਦੀ ਰਾਤ ਬਤੀਤ ਹੋਣ ਲੱਗੀ। ਪਰ ਦਿਨ ਹੋਣ ਤੋਂ ਪਹਿਲੇ ਤ੍ਰੀਮਤਾਂ ਨੇ ਉਸ ਦੀਆਂ ਮੁਸ਼ਕਾਂ ਖੋਲ੍ਹ ਦਿੱਤੀਆਂ, ਜੋ ਸਵੇਰੇ ਮੁਸਕਾਂ ਤੱਕ ਕੇ ਰਾਤ ਦੀ ਗੱਲ ਉਸ ਨੂੰ ਚੇਤੇ ਨਾ ਆਵੇ। ਸੱਚਮੁਚ ਨਸ਼ੇ ਦੀ ਟੋਟ ਵਿੱਚ ਜਾਗੇ ਹੋਏ ਨੂੰ ਰਾਤ ਦੀ ਬੀਤੀ

ਚੇਤੇ ਨਾ ਆਈ; ਆਪਣੀ ਟੋਟ ਦੀ ਧੁਨ ਵਿੱਚ ਹੋਰ ਪੀਤੀ ਅਰ ਬਾਗ ਨੂੰ ਚਲਿਆ ਗਿਆ। ਸਾਰਾ ਦਿਨ ਬਹਾਰਾਂ ਵਿੱਚ ਬੀਤਿਆ, ਰਾਤ ਨੂੰ ਫੇਰ ਘਰ ਆਇਆ, ਵਾਹੁਟੀ ਨੂੰ ਦੇਖ ਕੇ ਚੇਤਾ ਆਇਆ ਕਿ ਇਸੇ ਨੇ ਅਮੀਰ ਸਾਹਿਬ ਨੂੰ ਖਬਰ ਪੁਚਾਈ ਸੀ, ਫੇਰ ਵਾਰ ਕੀਤੋ ਸੁ ਪਰ ਬਹਾਦਰ ਸਿੰਘਣੀ ਤੇ ਫਾਤਮਾ ਅੱਜ ਅੱਗੇ ਹੀ ਤਿਆਰ ਸਨ। ਹਿੰਮਤ ਤੇ ਹੌਂਸਲੇ ਨੇ ਮੱਦਦ ਦਿੱਤੀ। ਸਿੰਘ ਕਮਨਿਆ ਦੀ ਮਦਦ ਨੇ ਪਠਾਣੀ ਨੂੰ ਫੇਰ ਬਚਾ ਲਿਆ।

ਤੀਸਰੇ ਦਿਨ ਆਪ ਘਰ ਹੀ ਨਾ ਵੜੇ ਤੇ ਕਈ ਦਿਨ ਨਾ ਵੜੇ। ਗੱਲ ਕੀ ਵੈਲਦਾਰੀਆਂ ਵਿੱਚ ਰੁਪਿਆ ਆਪਣਾ ਤੇ ਸਰਕਾਰੀ ਸਾਰਾ ਬਰਬਾਦ ਹੁੰਦਾ ਗਿਆ। ਮਾਲਕ ਦੇ ਕਹਿਣੇ ਦਾ ਬੀ ਅਸਰ ਨਾ ਹੋਇਆ। ਸ਼ਰਾਬ ਕੋਈ ਐਸਾ ਵਿਕਾਰ ਨਹੀਂ ਕਿ ਤੇ ਫੇਰ ਛੇਤੀ ਛੁੱਟ ਜਾਏ; ਇਹ ਐਸੀ ਖਿੱਚ ਵਾਲੀ ਚੀਜ਼ ਹੈ ਕਿ ਇਕ ਵੇਰ ਮੂੰਹ ਨੂੰ ਲੱਗੀ ਹੋਈ, ਮਗਰੋਂ ਨਹੀਂ ਲਹਿੰਦੀ। ਜੋ ਲੋਕ ਇਸ ਦੇ ਮੰਦਰ ਪੂਰ ਗਏ, ਜਾਨ, ਮਾਲ, ਇੱਜ਼ਤ, ਧਰਮ, ਲੋਕ, ਪ੍ਰਲੋਕ, ਸਭ ਕੁਝ ਮਣਸਕੇ ਭੀ ਨਹੀਂ ਮੁੜੇ।

ਇਸੇ ਤਰ੍ਹਾਂ ਖਾਨ ਦਾ ਹਾਲ ਹੋਇਆ॥ ਜਦ ਤਕ ਰੁਪਿਆ ਖੁੱਲਾ ਰਿਹਾ ਨਿਭਦੀ ਗਈ, ਤਦ ਤਕ ਵਿਰੋਧੀ ਬੀ ਨਾ ਕੁਝ ਬੋਲ ਸਕੇ, ਪਰ ਜਦ ਹੁਣ ਰੁਪਿਆ ਮੁੱਕ ਕੇ ਸਰਕਾਰੀ ਰੁਪਏ ਨੂੰ ਹੱਥ ਪੈਣ ਲੱਗਾ, ਤਦ ਕੀ ਬਣੇ? ਹੌਲੀ ਹੌਲੀ ਸੱਜਣ ਵੈਰੀ ਬਣਨ ਲੱਗੇ, ਅਰ ਵੈਰੀ ਬਦਲੇ ਲੈਣ ਦਾ ਸਮਾਂ ਸਮਝ ਕੇ ਵਾਰ ਕਰਨ ਲੱਗੇ। ਇਥੋਂ ਤੀਕ ਕਿ ਸਰਕਾਰੀ ਗਬਨ ਦਾ ਹਾਲ ਸਰਕਾਰੇ ਮਾਲੂਮ ਹੋ ਗਿਆ। ਖਾਨ ਸਾਹਿਬ ਫੜੇ ਗਏ ਅਰ ਹਵਾਲਾਤ ਪਹੁੰਚੇ। ਘਰ ਬਾਰ ਜ਼ਬਤ ਹੋ ਗਏ ਤੇ ਫਾਤਮਾ ਨੂੰ (ਅਮੀਰ ਸਾਹਿਬ ਦੀ ਕੋਈ ਦੂਰ ਨੇੜੇ ਦੀ ਸਾਕ ਹੋਣ ਕਰਕੇ) ਘਰ ਮਿਲਿਆ ਰਿਹਾ ਤੇ ਗੁਜ਼ਾਰੇ ਵਾਸਤੇ ਕੁਝ ਰੁਪਿਆ ਮਿਲਦਾ ਰਿਹਾ, ਬਾਕੀ ਦਾ ਸਭ ਮਾਲ ਮਤਾ ਸਰਕਾਰੀ ਖਜ਼ਾਨੇ ਵਿੱਚ ਜਾ ਪਿਆ। ਇਕ ਖਾਸ ਹਾਕਮ ਪੜਤਾਲ ਕਰਨ ਪਰ ਲੱਗਾ। ਪੜਤਾਲ ਵਿੱਚ ਖੁਨਾਮੀਆਂ ਨਿਕਲੀਆਂ, ਉਤੋਂ ਵੈਰੀਆਂ ਦਾ ਪਾਣੀ ਚੜ੍ਹ ਗਿਆ ਅਰ ਖਾਨ ਸਾਹਿਬ ਨੂੰ ਨਿਮਕਹਰਾਮੀ ਵਿੱਚ ਕਤਲ ਕਰਨੇ ਦਾ ਹੁਕਮ ਹੋ ਗਿਆ।

ਜਦ ਇਹ ਹੁਕਮ ਹੋਇਆ ਕਿ ਖਾਨ ਸਾਹਿਬ ਕਤਲ ਕੀਤੇ ਜਾਣ, ਤਦ ਫਾਤਮਾ ਦੇ ਤਾਂ ਸੁਣਦਿਆਂ ਹੀ ਹੱਥਾਂ ਦੇ ਤੋਤੇ ਉਡ ਗਏ। ਭਾਵੇਂ ਪਤੀ ਦੇ ਕੁਕਰਮਾਂ ਕਰਕੇ ਦੁਖਿਤ ਸੀ, ਪਰ ਉਸਦੀ ਮੌਤ ਦੀ ਇੱਛਾਵਾਨ ਉਹ ਕਦੇ ਬੀ ਨਹੀਂ ਸੀ। ਬੜੇ ਕਰੜੇ ਦਿਲ ਵਾਲੀ ਕੌਮ ਵਿਚੋਂ ਸੀ, ਪਰ ਆਪ ਨਰਮ ਦਿਲ ਵਾਲੀ ਸੀ ਤੇ ਸਤਵੰਤ ਕੌਰ ਦੀ ਸੰਗਤ ਨੇ ਸੁਹਣੀ ਰੰਗਤ ਚਾੜ੍ਹ ਦਿੱਤੀ ਸੀ ਤੇ ਇਹ ਮੱਤ ਸਿਖਾ ਦਿੱਤੀ ਸੀ –

***ਜੇ ਪਿਰ ਬਹੁ ਘਰ ਹੰਢਣਾ ਸਤ ਰੱਖੇ ਨਾਰੇ॥***

ਸੋ ਵਿਚਾਰੀ ਸੁਣਦੇ ਸਾਰ ਸੋਚ ਸਮੁੰਦਰ ਵਿੱਚ ਗਰਕ ਹੋ ਗਈ। ਕੋਈ ਦਰਦੀ ਨਹੀਂ, ਕੋਈ ਸੱਜਣ ਨਹੀਂ, ਕਿਸਨੂੰ ਸੁਣਾਵੇ? ਕਿਸ ਦੀ ਸਹਾਇਤਾ ਲਵੇ? ਇਕ ਸਿੱਖ ਕੰਨਿਆਂ ਹੈ ਸੋ ਪਰਦੇਸਣ ਅਰ ਗੁਲਾਮੀ ਦੀ ਦਸ਼ਾ ਵਿਚ। ਪਰ ਡੁਬਦੇ ਨੂੰ ਤੀਲੇ ਦਾ ਸਹਾਰਾ ਸੋ ਇਸੇ ਨੂੰ ਆਪਣੀ ਸੱਜਣੀ ਤੇ ਦਰਦਣ ਜਾਣ ਕੇ ਦਿਲ ਦੀ ਵਿਥਿਆ ਕਹਿ ਸੁਣਾਉਂਦੀ ਅਰ ਰੋ ਰੋ ਕੇ ਪੁਛਦੀ ਕਿ ਦੱਸ ਸਹੀਏ! ਹੁਣ ਕੀ ਕਰਾਂ, ਜਦ ਕਿ ਮਾਲਕ ਦੇ ਸਿਰ ਦੀ ਖੈਰ ਨਹੀਂ? ਸਤਵੰਤ ਨੇ ਦਰ ਵੰਡਾਇਆ, ਫਿਰ ਸੋਚ ਸੋਚ ਕੇ ਸਮਝਾਇਆ ਕਿ ਭਾਵੀ ਅਮਿੱਟ ਹੈ ਜੋ ਹੋਣਹਾਰ ਹੈ ਸੋ ਹੋਵੇਗੀ, ਪਰ ਉੱਦਮ ਤੇ ਹੀਲਾ ਕਰਨਾ ਲੋੜੀਂਦਾ ਹੈ। ਵੱਡੀ ਰਾਣੀ ਤੱਕ ਆਪ ਦੀ ਪਹੁੰਚ ਹੈ, ਉਸਨੂੰ ਮਿਲੋ ਤੇ ਵੱਡੇ ਵਡੇਰਿਆਂ ਦਾ ਵਾਸਤਾ ਪਾਓ, ਭਲਾ ਜੇ ਉਸ ਦੇ ਮਨ ਮਿਹਰ ਪਵੇ ਤੇ ਅਮੀਰ ਨੂੰ ਕਹਿ ਕੇ ਬਖਸ਼ਵਾ ਦੇਵੇ; ਤੀਰ ਨਿਸ਼ਾਨੇ ਬੈਠੇ ਤੇ ਤੇਰੇ ਪਤੀ ਦੀ ਬੰਦ ਖਲਾਸ ਹੋ ਜਾਵੇ। ਫਾਤਮਾ ਨੂੰ ਇਹ ਸਿਖਿਆ ਪਸੰਦ ਆਈ ਅਰ ਬੇਗਮ ਨੂੰ ਮਿਲਣੇ ਦਾ ਉਪਰਾਲਾ ਕੀਤਾ। ਦੂਸਰੇ ਦਿਨ ਉਸ ਦੇ ਮਹਿਲੀਂ ਗਈ। ਉਸ ਨੇ ਆਦਰ ਕੀਤਾ ਅਰ ਪਾਸ ਬਿਠਾਇਆ ਤੇ ਪਿਆਰ ਨਾਲ ਉਸ ਦੇ ਦੁਖੀ ਹੋਣ ਦਾ ਕਾਰਣ ਪੁੱਛਿਆ।

ਫਾਤਮਾ ਨੇ ਸਾਰਾ ਹਾਲ ਸੁਣਾ ਕੇ ਕਿਹਾ – ਵਾਸਤੇ ਖੁਦਾ ਰਸੂਲ ਦੇ, ਅਮੀਰ ਸਾਹਿਬ ਪਾਸ ਸਿਫਾਰਸ਼ ਕਰੋ, ਜੋ ਮੇਰੇ ਘਰ ਵਾਲੇ ਦੀ ਜਾਨ ਬਖਸ਼ੀ ਹੋਵੇ। ਬੇਗਮ ਦਾ ਦਿਲ ਬੀ ਡਰ ਆਇਆ ਅਰ ਉਸਨੇ ਦਿਲਾਸਾ ਦੇ ਕੇ ਕਿਹਾ ਕਿ ਫਾਤਮਾ! ਤੂੰ ਉਦਾਸ ਨਾ ਹੋ, ਮੈਂ ਸਿਰੋਂ ਪਰੇ ਇਸ ਗੱਲ ਦਾ ਜਤਨ ਕਰਾਂਗੀ ਕਿ ਤੇਰੇ ਪਤੀ ਦੀ ਬੰਦ ਖਲਾਸੀ ਹੋਵੇ, ਤੂੰ ਅੱਲਾ ਤੇ ਭਰੋਸਾ ਕਰ। ਫਾਤਮਾ ਘਰ ਆਈ, ਆਪਣੀ ਸਿੱਖ ਸਖੀ ਨੂੰ ਹਾਲ ਸੁਣਾਇਆ। ਜਾਂ ਰਾਤ ਹੋਈ ਤਦ ਨੀਂਦ ਕਿੱਥੇ? ਫਾਤਮਾ ਤਾਂ ਗਿਣਤੀਆਂ ਤੇ ਵਿਚਾਰਾਂ ਵਿੱਚ ਨੀਮ ਸੁਦੈਣ ਵਾਂਗ ਬੜਾਉਂਦੀ, ਜਾਗਦੀ, ਸੌਂਦੀ ਤੇ ਊਂਘਦੀ ਰਹੀ, ਪਰ ਸਤਵੰਤ ਕੌਰ ਸਾਰੀ ਰਾਤ ਸੋਚਾਂ ਦੇ ਘੋੜੇ ਐਸੇ ਦੁੜਾਉਂਦੀ ਰਹੀ ਕਿ ਜਿਸ ਤਰ੍ਹਾਂ ਕੋਈ ਭਾਰਾ ਦਾਨਾ ਮਨੁਖ ਔਖਿਆਈਆਂ ਵੇਲੇ ਸੋਚਾਂ ਸੋਚਦਾ ਹੈ। ਇਸ ਨੇ ਛੇਕੜ ਇਹ ਸਿੱਟਾ ਕੱਢ ਲਿਆ ਕਿ ਬੇਗਮ ਦੇ ਕਹੇ ਦਾ ਅਸਰ ਅਮੀਰ ਨੂੰ ਹੋਣਾ ਸੋਟੇ ਨੂੰ ਸੋਨਾ ਹੈ। ਜੇ ਸੋਟੇ ਨੂੰ ਸੋਨਾ ਨਾ ਚੜ੍ਹੇ ਤਦ ਕੀ ਕੀਤਾ ਜਾਵੇ? ਇਹ ਵਿਚਾਰ ਦੀ ਕੰਨਿਆਂ ਐਸੀ ਡੂੰਘੀਂ ਸੋਚੀਂ ਉਤਰੀ ਕਿ ਅੰਦਰ ਆਸਾ ਤੇ ਨਿਰਾਸਤਾ ਦਾ ਘੋਲ ਹੋਣ ਲਗ ਪਿਆ। ਇਸ ਦੀ ਸੋਚ ਆਸ ਨੂੰ ਤਕੜਿਆਂ ਕਰਨ ਦੇ ਕਈ ਉਪਰਾਲੇ ਸੋਚੇ ਅਰ ਨਿਰਾਸਤਾ ਨੂੰ ਹਟਾਵੇ, ਪਰ ਅੰਤ ਨਿਰਾਸਤਾ ਮਰਦੀ ਨਾ ਦਿੱਸੇ। ਇਸੇ ਤਰ੍ਹਾਂ ਦੀਆਂ ਸੋਚਾਂ ਵਿੱਚ ਸਤਵੰਤ ਕੌਰ ਆਮੁਹਾਰੀ ਬੋਲ ਉਠੀ – ਹੇ ਨਿਰਾਸਤਾ! ਜੇ ਤੂੰ ਇਕੱਟ ਮਰਦੀ ਨਹੀਂ ਤਾਂ ਤੂੰ ਮੇਰੀ ਜਾਨ ਉਤੇ ਆਪਣੇ ਪੈਰ ਟਿਕਾ ਤੇ ਉਸ ਦੇ ਬਦਲੇ ਮੇਰੇ ਜਤਨ ਦੇ ਰਸਤੇ ਨੂੰ ਛੱਡ ਦੇਹ, ਅਦਲਾ ਬਦਲੀ ਕਰ ਲੈ। ਇਹ ਕਹਿ ਹਟੀ ਤਾਂ ਇਸਦੇ ਉਪਰਾਲੇ ਕਰਨਾ ਚਾਹੀਏ. ਐਸ ਤਰ੍ਹਾਂ ਉਸ ਨੇ ਮਿੱਥ ਲਿਆ ਜਿੱਕੁਰ ਕੋਈ ਨਕਸ਼ਾ ਖਿੱਚ ਲਈਦਾ ਹੈ।

ਸਵੇਰੇ ਉਠੀ ਅਰ ਸੁਆਣੀ ਪਾਸ ਗਈ। ਉਸਨੂੰ ਉਠਾਇਆ ਕਪੜੇ ਪੁਵਾਏ, ਉਪਦੇਸ਼ ਦੇ ਕੇ ਧੀਰਜ ਬਨ੍ਹਵਾਇਆ ਅਰ ਇਹ ਅਕਲ ਦੇ ਕੇ ਬੇਗਮ ਵਲ ਘੱਲਿਆ ਕਿ ਜੇਕਰ ਤੇਰੇ ਮਾਲਕ ਦੀ ਜਾਨ ਬਖਸ਼ੀ ਨਾ ਹੋਵੇ ਤਦ ਬੇਗਮ ਨੂੰ ਕਹੀਂ ਕਿ ਇਤਨੀ ਆਗਿਆ ਤਾਂ ਤੈਨੂੰ ਲੈ ਦੇਵੇ ਕਿ ਇਕ ਵੇਰੀ ਪਤੀ ਨੂੰ ਉਸ ਦੇ ਮਰਨ ਤੋਂ ਪਹਿਲਾਂ ਮਿਲ ਸਕੇਂ। ਇਹ ਗੱਲ ਬੇਗਮ ਨੂੰ ਜਿਵੇਂ ਬਣ ਪਵੇ ਤਿਵੇਂ ਮਨਾਵੀਂ ਮੈਨੂੰ ਪੱਕਾ ਨਿਸ਼ਚਾ ਹੈ ਕਿ ਅਮੀਰ ਸਾਹਿਬ ਏਸ ਗੱਲ ਨੂੰ ਜ਼ਰੂਰ ਮੰਨ ਲੈਣਗੇ। ਟੁੱਟੇ ਦਿਲ, ਪਰ ਔੜ ਮਾਰੀ ਪਰਜਾ ਦੀ ਉਸ ਦਸ਼ਾ ਵਾਂਗ ਜੋ ਬਰਸਾਤ ਦੇ ਅੰਤ ਤਕ ਆਸ

ਬੰਨ੍ਹੀਂ ਰੱਖਦੀ ਹੈ ਕਿ ਖਬਰੇ ਹੁਣ ਬੀ ਮੀਂਹ ਪੈ ਜਾਏ, ਫਾਤਮਾ ਦਿਲ ਨੂੰ ਦਿਲਬਰੀਆਂ ਦਿੰਦੀ ਡੋਲੀ ਵਿੱਚ ਬੈਠ ਕੇ ਤੁਰੀ ਅਰ ਅਮੀਰ ਦੇ ਘਰ ਪਹੁੰਚੀ। ਅੱਗੋਂ ਬੇਗਮ ਨੇ ਆਦਰ ਨਾਲ ਬਿਠਾਇਆ, ਸੁੱਖ ਪੁੱਛੀ, ਫਾਤਮਾ ਨੇ ਅਦਬ ਨਾਲ ਉੱਤਰ ਦਿੱਤੇ, ਪਰ ਜਦ ਮਤਲਬ ਦੀ ਗੱਲ ਛਿੜੀ ਤਦ ਬੇਗਮ ਨੇ ਸਿਰ ਫੇਰ ਕੇ ਕਿਹਾ ਕਿ ਬੀਬੀਏ! ਜਿੰਨਾ ਜ਼ੋਰ ਮੇਰੇ ਵਿੱਚ ਸੀ ਮੈਂ ਲਾ ਥੱਕੀ ਹਾਂ, ਪਰ ਅਮੀਰ ਸਾਹਿਬ ਇਕ ਨਹੀਂ ਮੰਨਦੇ। ਕਹਿੰਦੇ ਹਨ ਕਿ ਤੇਰੇ ਪਤੀ ਦਾ ਕਤਲ ਹੋਣਾ ਜ਼ਰੂਰੀ ਹੈ, ਇਸ ਲਈ ਕੁਝ ਪੇਸ਼ ਨਹੀਂ ਜਾਂਦੀ। ਫਾਤਮਾ ਸੁਣਦੀ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਥੋੜ੍ਹੀ ਬਹੁਤ ਆਸਾ ਜੇ ਕੁਝ ਸੀ ਸਭ ਟੁੱਟ ਗਈ ਅਰ ਡੋਬ ਪੈਣ ਲੱਗਾ ਸੀ ਕਿ ਫੇਰ ਸਮਾਂ ਵਿਚਾਰ ਕੇ ਫਾਤਮਾ ਸੰਭਲੀ ਤੇ ਦੂਸਰੀ ਬੇਨਤੀ ਕੀਤੀ, ਉਹ ਬੇਗਮ ਨੇ ਕਿਹਾ ਕਿ ਮੈਂ ਜ਼ਰੂਰ ਮਨਾ ਲਵਾਂਗੀ। ਤਸੱਲੀ ਲੈ ਕੇ ਅਰ ਬੇਗਮ ਤੋਂ ਵਿਦਾ ਹੋ ਕੇ ਫਾਤਮਾ ਘਰ ਆਈ ਅਰ ਸਤਵੰਤ ਕੌਰ ਨੂੰ ਹਾਲ ਸੁਣਾਇਆ। ਉਸ ਬੀਰ ਕੁੜੀ ਦੇ ਚਿਹਰੇ ਦਾ ਰੰਗ ਨਾ ਵਟੀਜਿਆ, ਉਹੋ ਜਿਹੀ ਦੀ ਉਹੋ ਜਿਹੀ ਰਹੀ। ਬੜੇ ਪੱਕੇ ਜਿਗਰੇ ਨਾਲ ਪੁੱਛਣ ਲੱਗੀ ਕਿ ਕੀ ਤੁਸਾਂ ਦੂਸਰੀ ਬੇਨਤੀ ਕੀਤੀ ਸੀ? ਫਾਤਮਾ ਬੋਲੀ, ਹਾਂ, ਬੇਗਮ ਨੇ ਕਿਹਾ ਸੀ ਕਿ ਇਹ ਗੱਲ ਮੈਂ ਜ਼ਰੂਰ ਮਨਾ ਲਵਾਂਗੀ ਅਰ ਅੱਜ ਦੁਪਹਿਰੇ ਹੀ ਤੈਨੂੰ ਖਬਰ ਦੱਸ ਭੇਜਾਂਗੀ, ਕਿਉਂਕਿ ਅਮੀਰ ਨੇ ਹੁਣੇ ਮਹਿਲਾਂ ਵਿੱਚ ਆਉਣਾ ਹੈ। ਇਹ ਸੁਣ ਕੇ ਸਤਵੰਤ ਕੌਰ ਦੂਸਰੇ ਕਮਰੇ ਵਿਚ ਜਾ ਕੇ ਪਾਠ ਕਰਨ ਲਗ ਪਈ ਅਰ ਕਰਦੀ ਕਰਦੀ ਕਿੰਨਾਂ ਚਿਰ ਲੱਗੀ ਰਹੀ, ਜਦ ਦੋ ਵਜੇ ਦਾ ਵੇਲਾ ਹੋ ਗਿਆ ਤਦ ਫਾਤਮਾ ਨੇ ਆ ਬੁਲਾਇਆ ਅਰ ਦੱਸਿਆ ਕਿ ਅਮੀਰ ਸਾਹਿਬ ਨੇ ਇਜਾਜ਼ਤ ਦੇ ਦਿੱਤੀ ਹੈ, ਪਰ ਇਕੱਲੀ ਵਾਸਤੇ ਅਰ ਇਹ ਬੀ ਕਹਿ ਭੇਜਿਆ ਹੈ ਕਿ ਕੱਲ ਹੀ ਮਿਲ ਲਓ, ਕਿਉਂਕਿ ਪਰਸੋਂ ਉਸ ਨੇ ਮਾਰੇ ਜਾਣਾ ਹੈ। ਇਹ ਗੱਲ ਬੀ ਬੇਗਮ ਨੇ ਦੱਸ ਭੇਜੀ ਹੈ ਕਿ ਕੈਦਖਾਨੇ ਦੇ ਅਫਸਰ ਨੂੰ ਹੁਕਮ ਹੈ; ਜਿਸ ਵੇਲੇ ਮੈਂ ਚਾਹਾਂ ਚਲੀ ਜਾਵਾਂ।

ਸਤਵੰਤ ਕੌਰ ਬੋਲੀ - ਬੀਬੀ! ਬਹੁਤ ਭਲਾ ਹੋਇਆ, ਹੁਣ ਅਕਾਲ ਪੁਰਖ ਭਲੀ ਕਰੇਗਾ।

ਫਾਤਮਾ - ਪਿਆਰੀ! ਕੀ ਭਲੀ ਕਰੇਗਾ? ਹੁਣ ਤਾਂ ਸਭ ਇਲਾਜ ਦੂਰ ਹੋ ਚੁਕੇ, ਹੁਣ ਕੀ ਹੋਵੇਗਾ?

ਸਤਵੰਤ ਕੌਰ - ਬੀਬੀ! ਤੂੰ ਕੁਛ ਨਾ ਕਰ ਮੈਂ ਭਾਵੇਂ ਅਯੋਗ ਢੰਗ ਨਾਲ ਕੈਦ ਪਈ ਹਾਂ, ਭਾਵੇਂ ਮੈਂ ਛਲ ਨਾਲ ਫਾਹੀ ਗਈ ਹਾਂ, ਪਰ ਮੈਂ ਸਿੰਘ ਹਾਂ ਅਰ ਮੈਂ ਤੁਹਾਡਾ ਨਿਮਕ ਖਾਧਾ ਹੈ, ਅਤੇ ਤੁਸੀਂ ਮੇਰੀ ਬਿਪਤਾ ਵਿਚ ਮੇਰੇ ਨਾਲ ਪਿਆਰ ਕੀਤਾ ਹੈ, ਇਸ ਲਈ ਮੈਂ ਆਪ ਦੀ ਸੇਵਾ ਵਿਚ ਜਿੰਦ ਵਾਰਨੋਂ ਵੀ ਫਰਕ ਨਹੀਂ ਕਰਾਂਗੀ, ਤੁਸੀਂ ਪੁੱਛੋ ਕੁਝ ਨਾ, ਜੋ ਕਹਾਂ ਕਰੀ ਚਲੋ। ਡੋਲੇ ਦਾ ਬੰਦੋਬਸਤ ਕਰੋ ਕਿ ਜਿਸ ਵਿਚ ਬੈਠ ਕੇ ਪਰਦੇ ਨਾਲ ਅੰਦਰ ਪਹੁੰਚ ਹੋਵੇ।

ਗੱਲ ਕੀ ਇਸ ਪ੍ਰਕਾਰ ਦੀਆਂ ਗੱਲਾਂ ਹੋ ਬੀਤੀਆਂ। ਦੂਜੇ ਦਿਨ ਸਵੇਰ ਸਾਰ ਕੈਦਖਾਨੇ ਡੋਲਾ ਪਹੁੰਚਾ, ਅੰਦਰ ਕੈਦੀ ਦੀ ਕੋਠੀ ਵਿੱਚ ਉਤਾਰਿਆ ਗਿਆ, ਚੁੱਕਣ ਵਾਲੇ ਅਰ ਸਿਪਾਹੀ ਸਭ ਬਾਹਰ ਹੋਏ। ਕੈਦੀ ਨੂੰ ਬੀ ਖਬਰ ਸੀ ਕਿ ਮੇਰੀ ਉਹ ਵਹੁਟੀ - ਜਿਸਨੂੰ ਮੈਂ ਸਦਾ ਦੁੱਖ ਹੀ ਦਿੱਤੇ ਹਨ - ਮੇਰੀ ਮੁਖ ਯਾਤਰਾ ਕਰਨੇ ਨੂੰ ਆਈ ਹੈ। ਇਸ ਵੇਲੇ ਸ਼ਰਾਬ ਅਰ ਪਦਾਰਥਾਂ ਦਾ ਨਸ਼ਾ ਉਡ ਚੁੱਕਾ ਹੋਇਆ ਸੀ, ਖਾਨ ਬਹਾਦਰ ਸੁੱਕ ਕੇ ਤੀਲਾ ਹੋ ਰਿਹਾ ਸੀ, ਅੱਖਾਂ ਟੋਏ ਲਹਿ ਚੁਕੀਆਂ ਸਨ, ਹੁਣ ਤਾਂ ਉਸ ਨੂੰ ਇਹ ਬੀ ਸਮਝ ਪੈ ਚੁੱਕੀ ਹੋਈ ਸੀ ਕਿ ਮੈਂ ਭਾਰਾ ਪਾਪੀ ਹਾਂ, ਅਰ ਮੇਰੇ ਕਰਮਾਂ ਦਾ ਫਲ ਦੇਣੇ ਲਈ ਮੇਰੇ ਸਿਰ ਤੇ ਤਲਵਾਰ ਚਮਕ ਰਹੀ ਹੈ।

## ਕਾਂਡ ਚੌਥਾ

ਇਕ ਤੰਗ ਕੋਠੜੀ ਵਿਚ ਜਾਂ ਖਾਨ ਸਾਹਿਬ ਹਨ ਜਾਂ ਡੋਲਾ ਪਿਆ ਹੈ, ਜਿਸ ਵਿਚੋਂ ਇਕ ਸੁੰਦਰ ਜਵਾਨ ਇਸਤ੍ਰੀ ਨਿਕਲੀ ਅਰ ਨਿਕਲਦੇ ਸਾਰ ਕਮਰੇ ਦੇ ਅੰਦਰ ਜਾ ਵੜੀ। ਫਿਰ ਚਾਰ ਚੁਫੇਰੇ ਫੁਰਤੀ ਦੀ ਨਜ਼ਰ ਦੁੜਾ ਕੇ ਤੱਕ ਕੇ ਤਸੱਲੀ ਕਰਕੇ ਕਿ ਹੋਰ ਕੋਈ ਨਹੀਂ ਹੈ, ਬੋਲੀ ਕਿ ਹੁਣ ਵਕਤ ਹੈ ਬੜਾ ਨਾਜ਼ੁਕ, ਗੱਲ ਕਰਨੇ ਦਾ ਸਮਾਂ ਨਹੀਂ ਤੁਸੀਂ ਮਰਦਾਵੇਂ ਲਾਹ ਦਿਓ ਤੇ ਜ਼ਨਾਨੇ ਪਹਿਨ ਲਵੋ ਜੋ ਮੈਂ ਆਂਦੇ ਹਨ ਤੇ ਤੁਸੀਂ ਡੋਲੇ ਵਿਚ ਬੈਠ ਜਾਓ। ਕਿਸੇ ਨੂੰ ਕੁਝ ਪਤਾ ਨਹੀਂ ਲੱਗਣਾ। ਤੁਸੀਂ ਇੰਞ ਤ੍ਰੀਮਤ ਦੇ ਵੇਸ ਵਿਚ ਘਰ ਪਹੁੰਚ ਜਾਓਗੇ ਤਦ ਡੋਲਿਓਂ ਉਤਰਦੇ ਹੀ ਭੇਸ ਹਟਾ ਲੈਣਾ ਅਰ ਹਿੰਦੁਸਤਾਨ ਨੂੰ ਨਿਕਲ ਜਾਓ। ਹੋਰ ਸਲਾਹ ਘਰ ਪਹੁੰਚ ਕੇ ਕਰ ਲੈਣੀ, ਛੇਤੀ ਕਰੋ।

ਖਾਂ ਹੱਕਾਂ ਬੱਕਾ ਰਹਿ ਗਿਆ ਕਿ ਇਹ ਕੀ ਹੋਇਆ, ਮੌਤ ਦੇ ਮੂੰਹੋਂ ਬਚੇਣ ਦਾ ਰਸਤਾ ਨਿਕਲ ਪਿਆ। ਬਹੁਤ ਪ੍ਰਸ਼ਨ ਪੁੱਛਣੇ ਚਾਹੇ ਪਰ ਉਸ ਕੰਨਿਆ ਦੀ ਕਾਹਲੀ ਨੇ ਉਸ ਨੂੰ ਕੁਛ ਨਾ ਪੁੱਛਣ ਦਿਤਾ। ਤ੍ਰੀਮਤ ਦਾ ਭੇਸ ਵਟਾ ਕੇ ਉਤੇ ਬੁਰਕਾ ਪਾ ਕੇ ਡੋਲੇ ਵਿਚ ਹੋ ਬੈਠਾ। ਕੁਛ ਸਮੇਂ ਮਗਰੋਂ ਟਹਿਲੀਏ ਆਏ, ਡੋਲਾ ਚੁੱਕ ਕੇ ਲੈ ਗਏ। ਪਹਿਰੇਦਾਰਾਂ ਨੂੰ ਕੀ ਸ਼ੁਬਹ ਹੋ ਸਕਦਾ ਸੀ ਕਿ ਇੰਨੇ ਚਿ ਵਿਚ ਕੀ ਹਨੇਰ ਵਰਤ ਗਿਆ ਹੈ। ਬੇਖਟਕੇ ਡੋਲਾ ਚੁਕਵਾ ਕੇ ਕੋਠੜੀ ਨੂੰ ਜੰਦਰਾਂ ਮਾਰ ਕੇ ਸਹਿਜ ਸੁਭਾਅ ਸਾਰੇ ਵਿਦਾ ਹੋ ਗਏ।

ਦੂਸਰੇ ਦਿਨ ਕਤਲ ਦਾ ਸਮਾਂ ਆ ਗਿਆ, ਬਾਹਰਲੇ ਮੈਦਾਨ ਵਿਚ ਤਿਆਰੀ ਕੀਤੀ ਗਈ, ਜਲਾਦ ਤਲਵਾਰ ਲੈ ਕੇ ਆ ਪਹੁੰਚਾ। ਇਧਰ ਦੇ ਸਿਪਾਹੀ ਕੋਠੜੀ ਵਿਚੋਂ ਕੈਦੀ ਨੂੰ ਕੱਢਣ ਵਾਸਤੇ ਗਏ, ਪਰ ਕੀ ਦੇਖਦੇ ਹਨ ਕਿ ਉੱਥੇ ਕੈਦੀ ਤਾਂ ਕੋਈ ਨਹੀਂ ਹੈ, ਇਕ ਮੁਟਿਆਰ ਬੈਠੀ ਹੈ ਤੇ ਮਰਦਾਵੇਂ ਕਪੜੇ ਕੋਲ ਪਏ ਹਨ। ਹੱਕੇ ਬੱਕੇ ਹੋ ਕੇ ਉਨ੍ਹਾਂ ਨੇ ਦਰੋਗੇ ਨੂੰ ਆਵਾਜ਼ ਦਿੱਤੀ, ਉਸ ਨੇ ਭੀ ਹੈਰਾਨੀ ਨਾਲ ਅਸਚਰਜ ਕੌਤਕ ਦੇਖ ਕੇ ਆਪਣਾ ਬੁੱਲ੍ਹ ਟੁਕਿਆ ਅਰ ਕਚੀਚੀ ਵੱਟੀ, ਪਰ ਨਿਰਭੈ ਇਸਤ੍ਰੀ ਡਰੀ ਨਹੀਂ, ਗੰਭੀਰ ਬੈਠੀ ਉਨਹਾਂ ਦੇ ਚਿਹਰੇ ਵੱਲ ਤਕ ਰਹੀ ਹੈ।

ਦਰੋਗਾ - ਹੇ ਤ੍ਰੀਮਤ ਤੂੰ ਕੌਣ ਹੈਂ? ਅਰ ਖਾਂ ਸਾਹਿਬ ਕਿੱਥੇ ਹਨ?

ਤ੍ਰੀਮਤ - ਮੈਂ ਉਹ ਹਾਂ ਜੋ ਕੱਲ੍ਹ ਡੋਲੇ ਵਿੱਚ ਆਈ ਸਾਂ, ਅਰ ਖਾਂ ਸਾਹਿਬ ਡੋਲੇ ਵਿਚ ਬੈਠ ਕੇ ਚਲੇ ਗਏ, ਤੁਸੀਂ ਉਨ੍ਹਾਂ ਦੀ ਥਾਂ ਮੈਨੂੰ ਕਤਲ ਕਰ ਦਿਓ।

ਦਰੋਗਾ ਗਜ਼ਬ! ਕਹਿਰ ਇਲਾਹੀ!! ਐ ਔਰਤ! ਤੂੰ ਹਨ੍ਹੇਰ ਮਾਰਿਆ, ਮਰਦਾਂ ਦੇ ਕੰਨ ਕੁਤਰੇ, ਸਾਰੀ ਅਕਲ ਮੇਟ ਦਿੱਤੀ। ਤੇਰੀ ਸਜ਼ਾ ਇਹ ਚਾਹੀਦੀ ਹੈ ਕਿ ਤੈਨੂੰ ਇਸੇ ਵੇਲੇ ਡੱਕਰੇ ਡੱਕਰੇ ਕਰ ਦਿੱਤਾ ਜਾਵੇ।

ਤ੍ਰੀਮਤ - ਠੀਕ ਹੈ, ਮੈਂ ਤਾਂ ਆਪਣਾ ਨਿਮਕ ਹਲਾਲ ਕੀਤਾ ਹੈ। ਇਕ ਜਾਨ ਬਚਾਈ ਹੈ, ਤੁਸੀਂ ਜੋ ਸਜ਼ਾ ਦਿਓ ਮੇਰੇ ਲਈ ਸੁਖ ਹੈ। ਚਲਾਓ ਤਲਵਾਰ ਅਰ ਮਾਰੋ ਇਕ ਤ੍ਰੀਮਤ ਨੂੰ।

ਦਰੋਗਾ - ਠੀਕ!.......ਹੱਛਾ.....। ਹੈਂ! ਕਹਿ ਮੈਂ ਤ੍ਰੀਮਤ ਦੇ ਲਹੂ ਨਾਲ ਹੱਥ ਰੰਗਾਂ? ਨਹੀਂ ਨਹੀਂ ਕਦੇ ਨਹੀਂ। ਮੈਂ ਆਪਣੇ ਹੱਥ ਤੀਵੀਂ ਦੇ ਲਹੂ ਨਾਲ ਕਦੇ ਨਹੀਂ ਰੰਗਾਂਗਾ। ਪਰ ਮੈਂ ਮਾਲਕ ਨੂੰ ਕੀਹ ਮੂੰਹ ਦਿਖਾਵਾਂਗਾ ਕਿ ਐਡਾ ਪੁਰਾਣਾ ਆਦਮੀ ਤੀਵੀਂ ਦੇ ਹੱਥੋਂ ਛਲਿਆ ਗਿਆ। ਤ੍ਰੀਮਤੇ ਜੇ ਤੈਨੂੰ ਮਾਰਾਂ ਤਦ ਕਾਇਰ, ਜੇ ਛੱਡਾਂ ਨਿਮਕ ਹਰਾਮ, ਜੇ ਮਾਲਕ ਨੂੰ ਦੱਸਾਂ ਤਦ ਉੱਲੂ।

ਤ੍ਰੀਮਤ - ਹੇ ਬਜ਼ੁਰਗ ਦਰੋਗੇ! ਘਬਰਾ ਨਹੀਂ, ਤੇਰੇ ਮਾਲਕ ਨੇ ਕਿਹਾ ਸੀ ਡੋਲਾ ਬੰਦ ਆਵੇ ਬੰਦ ਚਲਾ ਜਾਵੇ, ਤੇਰਾ ਇਸ ਵਿਚ ਕੋਈ ਦੋਸ਼ ਨਹੀਂ ਹੈ। ਤੂੰ ਮਾਲਕ ਨੂੰ ਛੇਤੀ ਖਬਰ ਕਰ, ਜੋ ਹੁਕਮ ਹੋਵੇ ਮੈਂ ਸਹਿਣ ਨੂੰ ਤਿਆਰ ਹਾਂ, ਕਿਉਂਕਿ ਜੇ ਮੈਨੂੰ ਜਿੰਦ ਪਿਆਰੀ ਹੁੰਦੀ ਤਾਂ ਮੈਂ ਮੌਤ ਦੇ ਘੁਰੇ ਵਿਚ ਆਪ ਨਾ ਆ ਵੜਦੀ, ਮੈਂ ਮਰਨਾ ਮਿੱਥ ਕੇ ਆਈ ਹਾਂ, ਮੈਂ ਕਿਸੇ ਦੁੱਖ ਤੋਂ, ਕਿਸੇ ਤਰ੍ਹਾਂ ਦੀ ਮੌਤ ਤੋਂ ਨਹੀਂ ਡਰਦੀ। ਜੋ ਬਹਾਦਰ ਸ਼ਸਤਰ ਪਹਿਨਦਾ ਜੰਗ ਨੂੰ ਤੁਰਦਾ ਹੈ, ਉਹ ਦੁੱਖਾਂ ਨੂੰ ਸੱਜੇ ਹੱਥ ਅਰ ਮੌਤ ਨੂੰ ਖੱਬੇ ਹੱਥ ਪਰ ਧਰ ਲੈਂਦਾ ਹੈ। ਮੈਂ ਬਹਾਦਰ ਹਾਂ ਕਿਉਂਕਿ ਮੈਂ ਇਕ ਜਾਨ ਬਚਾਈ ਹੈ। ਕਿਸੇ ਨੇ ਬੇਬਸੀ ਵਿੱਚ ਮੇਰੇ ਨਾਲ ਪਿਆਰ ਕੀਤਾ ਸੀ, ਮੈਂ ਉਸ ਨਾਲ ਨੇਕੀ ਦੇ ਬਦਲੇ ਜਿੰਦ ਹੂਲ ਕੇ ਨੇਕੀ ਕੀਤੀ ਹੈ।

ਇਸ ਤਰ੍ਹਾਂ ਦੇ ਵਾਕ ਸੁਣ ਕੇ ਦਰੋਗਾ ਹੱਕਾ ਬੱਕਾ ਰਹਿ ਗਿਆ, ਬਹੁਤ ਕੁਝ ਸੋਚਿਆ, ਪਰ ਕੁਝ ਨਾ ਫੁਰਿਆ, ਚੇਕੜ ਦਰਬਾਰ ਵਿਚ ਹਾਜ਼ਰ ਹੋਇਆ ਅਰ ਵਜ਼ੀਰ ਸਾਹਿਬ ਦੀ ਰਾਹੀਂ ਸਾਰਾ ਕਿੱਸਾ ਅਮੀਰ ਸਾਹਿਬ ਦੇ ਕੰਨਾਂ ਤੱਕ ਪੁਚਾਇਆ। ਅਮੀਰ ਸਾਹਿਬ ਸੁਣਦੇ ਅਸਚਰਜ ਰਹਿ ਗਏ, ਹੁਕਮ ਦਿਤਾ ਕਿ ਉਸ ਔਰਤ ਨੂੰ ਜਿਸ ਵਿਚ ਇਤਨੀ ਕੁਰਬਾਨੀ ਹੈ, ਦਰਬਾਰ ਵਿਚ ਹਾਜ਼ਰ ਕਰੋ। ਉਸੇ ਵੇਲੇ ਦਰੋਗਾ ਦੌੜਿਆ ਗਿਆ ਅਰ ਤ੍ਰੀਮਤ ਦਰਬਾਰ ਵਿਚ ਲਿਆ ਹਾਜ਼ਰ ਕੀਤੀ। ਭਰੀ ਸਭਾ ਇਕ ਇਕੱਲੀ ਤ੍ਰੀਮਤ ਅਦਬ ਨਾਲ ਸਿਰ ਨੀਵਾਂ ਕਰ ਖੜੋ ਗਈ। ਅਮੀਰ ਸਾਹਿਬ ਨੇ ਪੁੱਛਿਆ, ਤੂੰ ਕੌਣ ਹੈਂ ਅਰ ਇਹ ਕੀ ਮਾਜਰਾ ਹੈ ਜੋ ਤੂੰ ਇਸ ਤਰ੍ਹਾਂ ਆਪਣੀ ਜਾਨ ਜੋਖੋਂ ਵਿਚ ਪਾਈ ਹੈ?

ਤ੍ਰੀਮਤ - ਮੈਂ ਪੰਜਾਬ ਦੇਸ਼ ਦੇ ਇਕ ਸਿੱਖ ਦੀ ਪੁੱਤਰੀ ਹਾਂ, ਆਪ ਦੇ ਜ਼ੁਲਮ ਨੇ ਮੈਨੂੰ ਕੈਦ ਕੀਤਾ ਅਰ ਪਸ਼ੂਆਂ ਦੀ ਤਰ੍ਹਾਂ ਬੰਦੀ ਵਿਚ ਪਾ ਕੇ ਇਥੇ ਪੁਚਾਇਆ ਅਰ ਡੰਗਰਾਂ ਦੀ ਤਰ੍ਹਾਂ ਮੰਡੀ ਵਿਕਾਇਆ। ਇਸ ਕਹਰਿ ਹੇਠ ਵਿਕ ਕੇ ਮੈਂ ਇਸ ਖਾਨ ਸਾਹਿਬ ਦੇ ਘਰ ਪਹੁੰਚੀ, ਜਿਸਨੂੰ ਆਪ ਨੇ ਕਤਲ ਦੀ ਸਜ਼ਾ ਦਿੱਤੀ ਸੀ ਅਰ ਉਸ ਦੀ ਵਹੁਟੀ ਫਾਤਮਾ ਦੀ ਟਹਿਲਣ ਬਣੀ। ਭਾਵੇਂ ਉਹ ਮੇਰਾ ਮਾਲਕ ਨਹੀਂ, ਮੈਂ ਉਸ ਦੀ ਦਾਸੀ ਨਹੀਂ ਮੈਂ ਇਕ ਬੇਗੁਨਾਹ ਦੁਖੀਆਂ ਹਾਂ, ਮਜ਼ਲੂਮ ਹਾਂ, ਪਰ ਫੇਰ ਬੀ ਉਸ ਦੀ ਵਹੁਟੀ ਦੇ ਨੇਕ ਸਲੂਕ ਦੀ ਹਿਸਾਨਵੰਦ ਹੋ ਕੇ ਮੈਂ ਉਸ ਦੇ ਘਰ ਵਾਲੇ ਦੀ ਜਾਨ ਬਚਾਉਣ ਨੂੰ ਪੁੰਨ ਸਮਝਿਆ ਅਰ ਛੁਡਾਉਣ ਦੇ ਬੰਦੋਬਸਤ ਕੀਤੇ, ਪਰ ਕੁਝ ਪੇਸ਼ ਨਾ ਗਈ, ਛੇਕੜ ਆਪ ਤੋਂ ਇਹ ਆਗਿਆ ਮੰਗਵਾਈ ਕਿ ਫਾਤਮਾ ਖਾਂ ਸਾਹਿਬ ਨੂੰ ਮਿਲ ਲਵੇ। ਉਹ ਤ੍ਰੀਮਤ ਡਰਪੋਕ ਹੈ ਅਰ ਜਿੰਦ ਨੂੰ ਬਹੁਤ ਪਿਆਰ ਕਰਦੀ ਹੈ, ਇਸ ਲਈ ਮੈਂ ਆਪ ਉਸ ਦੀ ਥਾਂ ਬੰਦੀਖਾਨੇ ਗਈ, ਖਾਂ ਨੂੰ ਜ਼ਨਾਨਾ ਭੇਸ ਕਰਾ ਕੇ, ਬਾਹਰ ਭੇਜ ਦਿੱਤਾ ਅਰ ਮਰਦਾਨਾ ਭੇਸ ਕਰ ਬੈਠ ਰਹੀ, ਫੇਰ ਮੈਂ ਮਰਦਾਨਾ ਲਿਬਾਸ ਲਾਹ ਕੇ ਦੂਸਰਾ ਜ਼ਨਾਨਾ ਵੇਸ, ਜੋ ਨਾਲ ਲਿਆਈ ਸਾਂ, ਪਾ ਲਿਆ।

ਅਮੀਰ - ਐ ਦਲੇਰ ਔਰਤ! ਤੂੰ ਬੜੀ ਬਹਾਦੁਰ ਹੈਂ, ਤੂੰ ਉਹ ਕੰਮ ਕੀਤਾ ਜੋ ਕਿਸੇ ਦੇ ਕਰਨੇ ਦਾ ਨਹੀਂ, ਮੇਰੀ ਅਕਲ ਹੈਰਾਨ ਹੈ ਤੇਰੇ ਕਰਤਬ ਉੱਤੇ, ਪਰ ਤੂੰ ਸਿੱਖ ਦੀ ਧੀ ਹੈਂ ਇਸ ਲਈ ਤੇਰਾ ਮਾਰਨਾ ਹੀ ਚੰਗਾ ਹੈ, ਪਰ ਤੇਰੀ ਬਹਾਦਰੀ ਦਾ ਇਨਾਮ ਨਾ ਦੇਵਾਂ ਤਦ ਬੀ ਖੋਫ ਹੈ, ਸੋ ਮੰਗ ਕਿ ਮੈਂ ਤੈਨੂੰ ਕੀ ਦੇਵਾਂ?

ਤ੍ਰੀਮਤ - ਮੈਨੂੰ ਕਿਸੇ ਚੀਜ਼ ਦੀ ਇੱਛਾ ਨਹੀਂ ਹੈ ਮੈਂ ਕੁਛ ਨਹੀਂ ਮੰਗਦੀ। ਹਾਂ, ਕੁਛ ਪੁੱਛਿਆ ਚਾਹੁੰਦੀ ਹਾਂ।

ਅਮੀਰ - ਕੀ ਪੁੱਛਿਆ ਚਾਹੁੰਦੀ ਹੈਂ?

ਤ੍ਰੀਮਤ - ਮੈਂ ਇਹ ਪੁੱਛਿਆ ਚਾਹੁੰਦੀ ਹਾਂ ਕਿ ਸਿੱਖਾਂ ਪਰ ਇੱਡਾ ਜ਼ੁਲਮ ਕਿਉਂ ਹੁੰਦਾ ਹੈ? ਕਿਆ ਸਿੱਖ ਆਦਮੀ ਨਹੀਂ?

ਅਮੀਰ - ਸਿੱਖ ਆਦਮੀ ਤਾਂ ਹਨ, ਪਰ ਲੁਟੇਰੇ ਹਨ। ਮੇਰੇ ਪੰਜਾਬ ਖੁਹਣ ਦੇ ਰਸਤੇ ਵਿਚ ਅਟਕਦੇ ਹਨ। ਵੈਸੇ ਉਹ ਕਾਫਰ ਹਨ, ਇਸ ਕਰਕੇ ਮਾਰਦਾ ਹਾਂ।

ਤ੍ਰੀਮਤ - ਸਿੱਖ ਲੁਟੇਰੇ ਨਹੀਂ ਹਨ। ਲੁਟੇਰੇ ਤੇਰੇ ਹਾਕਮ ਹਨ, ਜੋ ਪੰਜਾਬ ਵਿੱਚ ਪਰਜਾ ਨੂੰ ਲੁਟਦੇ ਹਨ। ਤੂੰ ਬਿੱਲੀਆਂ ਨੂੰ ਪੇੜਿਆਂ ਦੀ ਰਾਖੀ ਪੁਰ ਛੱਡਿਆ ਹੈ। ਹਾਕਮਾਂ ਨੇ ਤੇ ਚੌਧਰੀਆਂ ਨੇ ਕਈ ਤਰੀਕੇ ਰੱਖੇ ਹੋਏ ਹਨ, ਜਿਨ੍ਹਾਂ ਨਾਲ ਉਹ ਦੇਸ਼ ਨੂੰ ਲੁਟਦੇ ਅਰ ਪਰਜਾ ਨੂੰ ਵਿਰਾਨ ਕਰਦੇ ਹਨ। ਸਿੱਖ ਉਨ੍ਹਾਂ ਤੋਂ ਪਰਜਾ ਦੀ ਰਾਖੀ ਕਰਦੇ ਹਨ। ਜਦ ਦੁਹਾਈ ਮਚਦੀ ਹੈ ਤਦ ਦੋਸ਼ ਸਿੱਖਾਂ ਦੇ ਸਿਰ ਥੱਪ ਦਿੰਦੇ ਹਨ ਅਰ ਬੇਗੁਨਾਹਾਂ ਨੂੰ ਫੜ ਕੇ ਮਾਰ ਦਿੰਦੇ ਹਨ। ਫਰਿਆਦ ਕੋਈ ਸੁਣਦਾ ਨਹੀਂ, ਜਿਸਨੂੰ ਕਹੋ ਉਹ ਆਪ ਉਹੋ ਜਿਹਾ ਉਪੱਦਰੀ ਹੁੰਦਾ ਹੈ। ਸਭ ਤੋਂ ਵੱਡੇ ਦਿੱਲੀ ਵਾਲੇ ਹਨ, ਉਹ ਬੁੱਢੇ ਸ਼ੇਰ ਵਾਂਗ ਹਿੱਲਣ ਜੋਗੇ ਨਹੀਂ। ਪਰਜਾ ਦੀ ਦੂਜੀ ਪਹੁੰਚ ਆਪ ਦੇ ਥਾਪੇ ਹਾਕਮਾਂ ਤੱਕ ਹੁੰਦੀ ਹੈ, ਉਹ ਵੀ ਉਹੋ ਜਿਹੇ ਹਨ। ਤੁਸੀਂ ਜਿੰਨੀ ਵੇਰ ਪੰਜਾਬ ਹਿੰਦੋਸਤਾਨ ਵਿਚ ਗਏ ਪਰਜਾ ਨੂੰ ਲੁੱਟ ਲੁੱਟ ਕੇ ਨਾਸ ਕੀਤਾ ਅਰ ਆਪਣੇ ਖੀਸੇ ਭਰ ਕੇ ਕਾਬਲ ਦਾ ਰਸਤਾ ਫੜਿਆ। ਸਿੱਖਾਂ ਨਾਲ ਤੁਸਾਂ ਦਾ ਵੈਰ ਠੀਕ ਨਹੀਂ। ਜੇ ਨਿਆਉਂ ਨਾਲ ਦੇਖੋ ਤਾਂ ਸਿੱਖ ਜ਼ਾਲਮ ਹਾਕਮਾਂ ਨੂੰ ਸਜ਼ਾ ਦਿੰਦੇ ਹਨ, ਉਨ੍ਹਾਂ ਨੂੰ ਲੁੱਟਦੇ ਅਰ ਉਨ੍ਹਾਂ ਦੀ ਮਿੱਟੀ ਪੁੱਟਦੇ ਹਨ। ਪੰਜਾਬ ਸਾਡਾ ਘਰ ਹੈ, ਦੇਸ਼ ਹੈ। ਤੁਹਾਡਾ ਕੋਈ ਹੱਕ ਨਹੀਂ ਕਿ

ਸਾਡੇ ਦੇਸ਼ ਨੂੰ ਲੁੱਟੋ ਤੇ ਉਸ ਤੇ ਰਾਜ ਕਰੋ। ਆਪਣਾ ਘਰ ਸੰਭਾਲਣ ਵਾਸਤੇ ਸਿੱਖਾਂ ਦਾ ਤੁਸਾਂ ਨਾਲ ਲੜ ਪੈਣਾ ਕੋਈ ਅਪਰਾਧ ਨਹੀਂ। ਮੈਂ ਸੱਚ ਕਹਿ ਦਿੱਤਾ ਹੈ ਅਰ ਨਿਡਰ ਹੋ ਕੇ ਕਿਹਾ ਹੈ ਜੋ ਮੌਤ ਤੋਂ ਨਿਡਰ ਹੈ ਉਹ ਕਾਸ ਤੋਂ ਡਰੇ? ਮੈਨੂੰ ਮਾਰ ਦੇਣ ਦੀ ਤਾਕਤ ਆਪ ਨੂੰ ਹੈ, ਸੋ ਮੈਂ ਆਪ ਮੌਤ ਦੇ ਮੂੰਹ ਪਈ ਹਾਂ। ਮੇਰੀ ਇੱਕੋ ਡੰਗ ਬਾਕੀ ਸੀ ਕਿ ਆਪ ਦੇ ਕੰਨੀਂ ਇਹ ਸੱਚ ਦੀ ਆਵਾਜ਼ ਪੈ ਜਾਵੇ, ਸੋ ਮੈਂ ਪਾ ਦਿੱਤੀ ਹੈ। ਹੁਣ ਸੱਚ ਦੇ ਬਦਲੇ ਜੋ ਸਜ਼ਾ ਜੀ ਆਵੇ ਦਿਓ, ਮੈਂ ਹਾਜ਼ਰ ਖੜ੍ਹੀ ਹਾਂ। ਮੌਤ ਮੈਨੂੰ ਜੱਫੀ ਪਾਏ ਖੜੋਤੀ ਹੈ, ਮੈਂ ਮੌਤ ਦੀ ਗੋਦੀ ਵਿਚ ਬੈਠੀ ਹਾਂ, ਇਸ ਲਈ ਮੈਂ ਨਿਡਰ ਹਾਂ। ਜਿੰਦਾਂ ਦਾ ਪਿਆਰ ਜੀਵ ਨੂੰ ਕਾਇਰ ਬਣਾਉਂਦਾ ਹੈ, ਜਿੰਦ ਤੋਂ ਹੱਥ ਧੋਤੇ ਤਾਂ ਬੀਰ ਹੋ ਗਏ। ਆਪ ਬੜੇ ਬਲਵਾਨ ਹੋ, ਮੈਂ ਕੈਦੀ ਹਾਂ, ਪਰ ਮੈਂ ਸਿਖ ਦੀ ਧੀ ਹਾਂ, ਬਹਾਦਰਾਂ ਦੇ ਘਰ ਜੰਮੀ ਪਲੀ ਹਾਂ, ਮੈਂ ਸੱਚ ਨੂੰ ਪਿਆਰ ਕਰਦੀ ਹਾਂ। ਹੁਣ ਹੁਕਮ ਦਿਓ ਜੋ ਮੇਰਾ ਸਿਰ ਤੋਂ ਤਨ ਜੁਦਾ ਹੋ ਜਾਏ।

ਦਰਬਾਰ ਦੇ ਮੁਸਾਹਿਬ, ਜੋ ਅਮੀਰ ਸਾਹਿਬ ਦੇ ਅੱਗੇ ਥਰ ਥਰ ਕੰਬਦੇ ਹੁੰਦੇ ਸਨ ਅਰ ਬਿਨਾਂ ਪੁੱਛੇ ਕੋਈ ਬੋਲ ਨਹੀਂ ਸੀ ਸਕਦਾ ਹੁੰਦਾ, ਇਸ ਦਲੇਰ ਕੰਨਿਆਂ ਦੇ ਬਚਨ ਸੁਣ ਕੇ ਹੱਕੇ ਬੱਕੇ ਰਹਿ ਗਏ ਕਿ ਇਹ ਕਿਸ ਵਲਾਇਤ ਅਰ ਕਿਸ ਜਿਨਸ ਵਿਚੋਂ ਹੈ ਕਿ ਇਸ ਤਰ੍ਹਾਂ ਨਿਡਰ ਹੋ ਕੇ ਐਡੇ ਸਖਤ ਪਾਤਸਾਹ ਦੇ ਸਾਮ੍ਹਣੇ ਬੋਲਦੀ ਹੈ। ਅਮੀਰ ਸਾਹਿਬ ਨੂੰ ਕੁਝ ਗੁੱਸਾ ਉਪਜਦਾ ਸੀ, ਕੁਝ ਦਇਆ ਆਉਂਦੀ ਸੀ ਤੇ ਕਿਸੇ ਵੇਲੇ ਪਿਆਰ ਬੀ ਉਪਜਦਾ ਸੀ। ਢੇਰ ਚਿਰ ਇੱਕੁਰ ਅਚੰਭਿਤ ਰਹਿ ਕੇ ਅਮੀਰ ਨੇ ਪੁੱਛਿਆ, ਐ ਦਲੇਰ ਔਰਤ ਤੂੰ ਕੈਦ ਕਿੱਕੁਰ ਪੈ ਗਈ? ਇਹ ਸਮਝ, ਇਹ ਹੌਂਸਲਾ ਅਰ ਕੈਦ।

ਤ੍ਰੀਮਤ – ਅਮੀਰ ਸਾਹਿਬ! ਕੀ ਦੱਸਾਂ? ਆਪ ਦਾ ਇੱਕ ਫੌਜੀ ਅਫਸਰ, ਘੋੜਾ ਦੁੜਾਏ ਜਾਂਦਾ ਸੀ, ਇਕ ਢੱਠੇ ਹੋਏ ਖੂਹ ਵਿਚ ਡਿਗ ਪਿਆ, ਮੈਂ ਉਸ ਨੂੰ ਡਿਗਦੇ ਡਿੱਠਾ, ਪਿੰਡੋਂ ਬਾਹਰ ਸੱਦ ਕੇ ਉਸ ਨੂੰ ਕਢਵਾਇਆ ਅਰ ਅੱਠ ਦਸ ਦਿਨ ਉਸਦੀ ਖਾਤਰ, ਇਲਾਜ ਮਾਲਜਾ ਕੀਤਾ, ਜਾਂ ਤਕੜਾ ਹੋਇਆ ਤਦ ਉਹ ਤੁਰ ਪਿਆ ਅਰ ਲੁਧਿਆਣੇ ਚਲਾ ਗਿਆ, ਜੋ ਸਾਡੇ ਪਿੰਡੋਂ ਕੁਝ ਦੂਰ ਵਾਟ ਪੁਰ ਹੈ। ਇਕ ਦਿਨ ਉਸ ਅਫਸਰ ਦਾ ਸੁਨੇਹਾ ਮੇਰੇ ਪਿਤਾ ਨੂੰ ਪਹੁੰਚਾ ਕਿ ਆਪ ਦੀ ਧੀ ਦੀ ਕ੍ਰਿਪਾ ਦਾ ਮੈਂ ਧੰਨਵਾਦੀ ਹਾਂ, ਮੇਰੀ ਬੇਗਮ ਉਸਨੂੰ ਮਿਲਣਾ ਚਾਹੁੰਦੀ ਹੈ; ਜੇਕਰ ਤੁਸੀਂ ਉਸ ਨੂੰ ਭੇਜ ਦਿਓ ਤਾਂ ਚੰਗੀ ਗੱਲ ਹੈ। ਮੇਰੇ ਪਿਤਾ ਨੇ ਨਾਂਹ ਕਰ ਭੇਜੀ। ਫੇਰ ਦਸ ਦਿਨਾਂ ਮਗਰੋਂ ਉਹ ਆਪਣੀ ਵਹੁਟੀ ਸਮੇਤ ਸਾਡੇ ਪਿੰਡ ਪਹੁੰਚਾ ਅਰ ਵਹੁਟੀ ਉਸ ਦੀ ਮੈਨੂੰ ਮਿਲਣੇ ਆਈ। ਮੇਰਾ ਉਸਦਾ ਪਿਆਰ ਪੈ ਗਿਆ। ਇਕ ਦਿਨ ਮੈਂ ਉਸਨੂੰ ਮਿਲਣ ਉਸਦੇ ਤੰਬੂ ਵਿਚ ਗਈ, ਉਸ ਵੇਲੇ ਮੈਨੂੰ ਉਨ੍ਹਾਂ ਕੈਦ ਕਰ ਲਿਆ ਅਰ ਮੈਨੂੰ ਲੈ ਕੇ ਨਸ ਆਏ। ਉਹ ਤੀਮੀਂ ਜੋ ਉਸ ਦੀ ਵਹੁਟੀ ਸੀ, ਕੋਈ ਓਪਰੀ ਤ੍ਰੀਮਤ ਸੀ, ਵਹੁਟੀ ਨਹੀਂ ਸੀ। ਸੋ ਉਹ ਤ੍ਰੀਮਤ ਤਾਂ ਖਿਸਕ ਗਈ, ਤੇ ਮੈਨੂੰ ਦੁਸ਼ਟ ਨੇ ਵਿਆਹ ਵਾਸਤੇ ਕਿਹਾ। ਦੂਸਰੇ ਦਿਨ ਤੁਸਾਂ ਆਪਣੇ ਦੇਸ਼ ਨੂੰ ਕੂਚ ਕੀਤੀ ਤੇ ਉਸ ਦੁਸ਼ਟ ਨੂੰ ਡੇਰਿਓਂ ਅੱਗੇ ਨੂੰ ਤੋਰ ਦਿੱਤਾ, ਇਸ ਹਫਲਾ ਤਫਲੀ ਵਿੱਚ ਮੈਂ ਪਿੱਛੇ ਰਹਿ ਗਈ। ਮੈਨੂੰ ਆਪ ਦੇ ਸਿਪਾਹੀਆਂ ਨੇ ਬੱਧੀ ਹੋਈ ਦੇਖ ਕੇ ਕੈਦੀਆਂ ਵਿਚ ਰਲਾ ਦਿੱਤਾ ਜੋ ਆਪ ਨੇ ਸਾਡੇ ਦੇਸ਼ ਵਿਚੋਂ (ਮਰਦ ਤ੍ਰੀਮਤਾਂ) ਫੜ ਆਂਦੇ ਸਨ, ਇਸ ਪਾਪ ਕਰਕੇ ਕਿ ਆਪ ਦਾ ਜੀ ਕਰ ਆਇਆ ਸੀ ਕਿ ਕੁਝ ਗੁਲਾਮ ਲੈ ਚੱਲੀਏ। ਮੈਂ ਬੀ ਹੋਰਨਾਂ ਵਾਂਗ ਇਥੇ ਵਿਕ ਗਈ, ਉਸ ਦੁਸ਼ਟ ਦਾ ਫੇਰ ਪਤਾ ਨਹੀਂ ਲੱਗਾ ਕਿ ਕਿੱਧਰ ਗਿਆ, ਅੱਜ ਆਪ ਦੇ ਦਰਬਾਰ ਵਿਚ ਉਸਦੀ ਸੂਰਤ ਫਿਰ ਨਜ਼ਰ ਪਈ ਹੈ।

ਅਮੀਰ – ਕਿਹੜਾ ਹੈ?

ਤ੍ਰੀਮਤ – (ਉਂਗਲ ਕਰਕੇ) ਔਹ?

ਅਮੀਰ (ਉਸ ਵੱਲ ਮੂੰਹ ਕਰਕੇ) – ਫਿਟਕਾਰ ਹੈ ਤੈਨੂੰ ਅ ਮਲਊਨ (ਫਿਟਕਾਰੇ ਹੋਏ)! ਮਿਹਰਬਾਨੀ ਦਾ ਇਹ ਬਦਲਾ ਸੀ? ਲਾਅਨਤੇ ਖੁਦਾ ਧਰ ਤੋਂ (ਖੁਦਾ ਦੀ ਫਿਟਕਾਰ ਤੇਰੇ ਉਤੇ) ਅਰ ਹੋਰ ਬੀ ਗਾਲ੍ਹਾਂ ਦਿੱਤੀਆਂ ਅਰ ਦਰੋਗੇ ਵੱਲ ਮੂੰਹ ਕਰਕੇ ਕਿਹਾ ਕਿ ਇਸ ਲੜਕੀ ਦੀ ਜਾਨ ਬਖਸ਼ੀ ਕੀਤੀ ਤੇ ਉਸ ਦੀ ਥਾਂ ਅੱਜ ਇਸ ਨੂੰ ਗੋਲੀ ਨਾਲ ਉਡਾ ਦਿਓ।

ਤ੍ਰੀਮਤ – ਅਮੀਰ ਸਾਹਿਬ! ਇਨ੍ਹਾਂ ਦੀ ਜਾਨ ਬਖਸੀ ਕਰੋ। ਇਨ੍ਹਾਂ ਦੇ ਮਾਰੇ ਜਾਣ ਨਾਲ ਮੇਰੇ ਦੁਖੜੇ ਮੋੜੇ ਨਹੀਂ ਜਾ ਸਕਦੇ, ਖਾਂ ਸਾਹਿਬ ਦੀ ਥਾਂ ਮੈਨੂੰ ਮਾਰੋ, ਕਿਉਂਕਿ ਹੁਣ ਹੋਰ ਦੁਖੜੇ ਸਹਿਣੇ ਦੀ ਤਾਕਤ ਮੇਰੇ ਵਿਚ ਨਹੀਂ। ਮੇਰਾ ਮਾਰ ਦੇਣਾ ਵੀ ਐਸ ਵੇਲੇ ਪੁੰਨ ਹੈ, ਕਿਉਂਕਿ ਮਰਨੇ ਨਾਲ ਮੇਰੇ ਦੁੱਖ ਮੁੱਕ ਜਾਣਗੇ।

ਇਹ ਬਚਨ ਕੁਝ ਐਸੇ ਅਸਰ ਵਾਲੇ ਪਏ ਕਿ ਅਮੀਰ ਦਾ ਦਿਲ ਭਰ ਆਇਆ ਅਰ ਬੋਲਿਆ – ਹੇ ਤ੍ਰੀਮਤ! ਤੂੰ ਮੰਗ ਜੋ ਕੁਝ ਤੇਰਾ ਜੀ ਚਾਹੇ, ਮੈਨੂੰ ਤੇਰੇ ਤੇ ਤਰਸ ਆ ਗਿਆ ਹੈ।

ਤ੍ਰੀਮਤ – ਮੇਰੀ ਫਾਤਮਾ ਦੇ ਸੁਆਮੀ ਖਾਂ ਸਾਹਿਬ ਦੀ ਜਾਨ ਬਖਸ਼ੀ ਕਰੋ ਅਰ ਕੈਦਖਾਨੇ ਦੇ ਦਰੋਗੇ ਨੂੰ ਕੋਈ ਸਜ਼ਾ ਨਾ ਦਿਓ। ਬੱਸ ਹੋਰ ਮੈਨੂੰ ਕੁਝ ਲੋੜ ਨਹੀਂ। ਜੇਕਰ ਆਪ ਬਹੁਤ ਦਿਆਲ ਹੋਏ ਹੋ ਤਾਂ ਮੈਨੂੰ ਮੇਰੇ ਘਰ ਪੁਚਾ ਦਿਓ।

ਅਮੀਰ – ਐ ਸ਼ੇਰ ਦਿਲ ਕੰਨਿਆ ਤੇਰੇ ਗੁਣ ਦੇਖ ਕੇ ਮੇਰੀ ਅਕਲ ਦੰਗ ਹੋ ਗਈ ਹੈ, ਤੇਰੇ ਪਹਿਲੇ ਦੋਵੇਂ ਮਨੋਰਥ ਮਨਜ਼ੂਰ ਹਨ, ਪਰ ਤੇਰਾ ਛੇਕੜਲਾ ਮਨੋਰਥ ਕਬੂਲ ਨਹੀਂ ਕਿਉਂਕਿ ਤੇਰੇ ਜੇਹੀ ਜਾਂ ਨਿਸਾਰ (ਆਪਾ ਵਾਰੂ) ਕੁੜੀ ਮਿਲਣੀ ਕਠਨ ਹੈ, ਮੈਂ ਤੈਨੂੰ ਤੇਰੇ ਸਾਰੇ ਕਸ਼ਟਾਂ ਦੇ ਬਦਲੇ ਹੁਣ ਸੁਖਾਂ ਦੇ ਭੰਡਾਰ ਖੋਲ੍ਹ ਦਿੰਦਾ ਹਾਂ, ਤੂੰ ਮੇਰੀ ਬੇਗਮ ਹੋ ਕੇ ਸੰਸਾਰ ਪੁਰ ਬਿਰਾਜ ਅਰ ਆਪਣੇ ਜੀਵਨ ਦੀ ਮੌਜ ਲੈ।

ਇਹ ਕਹਿੰਦੇ ਹੀ ਸੈਨਤ ਕੀਤੀ, ਝੱਟ ਸਿਪਾਹੀ ਦਰਬਾਰੋਂ ਬਾਹਰ ਲੈ ਗਏ; ਹਰਮਸਰਾ (ਜ਼ਨਾਨੇ ਮਹੱਲ) ਵਿਚ ਜਾ ਪੁਚਾਇਆ। ਅੱਗੇ ਗੋਲੀਆਂ ਹਾਜ਼ਰ ਹੋ ਗਈਆਂ। ਇਕ ਉੱਤਮ ਮਕਾਨ ਵਿਚ ਵਾਸਾ ਮਿਲਿਆ, ਧਨ ਪਦਾਰਥ ਗਹਿਣੇ ਕੱਪੜੇ ਸਭ ਅੱਗੇ ਧਰੇ ਗਏ ਤੇ ਸਤਵੰਤ ਕੌਰ ਜੋ ਪੰਜ ਰੁਪਏ ਦੀ ਦਾਸੀ ਬਣ ਕੇ ਬੱਕਰੀ ਵਾਂਗ ਵਿਕੀ ਸੀ, ਅੱਜ ਮਹਿਲਾਂ ਵਿੱਚ ਪਹੁੰਚੀ ਹੈ।

**'ਚਲਦਾ'**



# ਗੁਰੂ ਹਰਿਗੋਬਿੰਦ ਸਾਹਿਬ ਜੀ

***ਸੰਤ ਵਰਿਆਮ ਸਿੰਘ ਜੀ,***
***ਬਾਨੀ ਵਿ. ਗੁ. ਰੂ. ਮਿਸ਼ਨ।***

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।***
***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਅੰਗ - ੨੫੬***

***ਫਿਰਤ ਫਿਰਤ ਪ੍ਰਭ ਆਇਆ***
***ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ***
***ਅਪਨੀ ਭਗਤੀ ਲਾਇ॥ ਅੰਗ - ੨੮੯***
***ਉਦਮੁ ਕਰਹੁ ਵਡਭਾਗੀਹੋ***
***ਸਿਮਰਹੁ ਹਰਿ ਹਰਿ ਰਾਇ ॥***
***ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ***
***ਦੂਖੁ ਦਰਦੁ ਭ੍ਰਮੁ ਜਾਇ ॥ ਅੰਗ - ੪੫੬***

ਸਾਧਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮੁ ਸ੍ਰੀ ਵਾਹਿਗੁਰੂ। ਮਹਾਰਾਜ ਜੀ ਨੇ ਇਲਾਜ ਦੱਸਿਆ ਹੈ ਦੁਖਾਂ ਦਾ ਤੇ ਦਰਦਾਂ ਦਾ। ਮੇਰੇ ਪਾਸ ਆਉਂਦੇ ਨੇ ਪ੍ਰੇਮੀ ਕਿ ਮੈਂ ਦੁਖੀ ਹਾਂ ਜੀ, ਮੇਰਾ ਸਰੀਰ ਦੁਖਦਾ ਹੈ ਜੀ, ਦਰਦ ਹੁੰਦਾ ਹੈ, ਮੈਨੂੰ ਘਾਟਾ ਪੈਂਦਾ ਹੈ, ਸਾਡੇ ਬਰਕਤ ਨਹੀਂ ਹੈ, ਬੇਅੰਤ ਕਿਸਮ ਦੇ ਸਵਾਲ ਲੈ ਕੇ ਆਉਂਦੇ ਨੇ। ਇਸ ਸ਼ਬਦ ਦੇ ਅੰਦਰ ਗੁਰੂ ਮਹਾਰਾਜ ਨੇ ਸਾਰਿਆਂ ਦਾ ਹਲ ਦਸ ਦਿੱਤਾ ਕਿ ਉਦਮ ਕਰੋ, ਸੁਸਤੀ ਨਾ ਧਾਰੋ ਏਸ ਮਾਮਲੇ ਦੇ ਅੰਦਰ। ਕਿਹੜੀ ਗੱਲ ਹੈ ਜਿਹਦੇ ਵਾਸਤੇ ਉਦਮ ਕਰਨਾ ਹੈ, ਤੁਸੀਂ ਵਾਹਿਗੁਰੂ ਨੂੰ ਯਾਦ ਰੱਖਣ ਦਾ ਉੱਦਮ ਕਰੋ, ਕਰਕੇ ਦੇਖ ਲਓ ਕੋਈ ਬੰਦਾ, ਜਿਹਦਾ ਜੀਅ ਕਰਦਾ ਹੈ, ਪਰਤਿਆ ਲਓ ਕੋਈ ਐਸੇ ਬਚਨ ਨਹੀਂ ਹਨ ਇਹ ਕਿ ਜਿਨ੍ਹਾਂ ਦੇ ਪਿੱਛੇ ਸਾਨੂੰ ਜਾ ਕੇ sorry figure cut ਕਰਨੀ ਪੈਣੀ ਹੈ, ਇਹ ਅਕਾਲ ਪੁਰਖ ਦੇ ਆਪਣੇ ਬਚਨ ਨੇ। ਉਦਮ ਕਰਦੇ ਹਾਂ ਅਸੀਂ ਸਾਰੇ ਕੰਮਾ ਦੇ ਵਾਸਤੇ, ਹਲ ਜੋੜਦੇ ਹਾਂ, ਟਰੈਕਟਰ ਜੋੜਦੇ ਹਾਂ, ਟਿਊਬਵੈਲ ਚਲਾਉਂਦੇ ਹਾਂ ਤੇ ਹੋਰ ਕੰਮ ਕਰਦੇ ਹਾਂ। ਪੜ੍ਹਾਈ ਲਿਖਾਈ, ਨੌਕਰੀਆਂ ਚਾਕਰੀਆਂ, ਸਭ ਦੇ ਵਿਚ ਅਸੀਂ ਉਦਮ ਕਰਦੇ ਹਾਂ। ਉਹਦਾ ਫਲ ਕਿਸੇ ਹੱਦ ਤਕ ਹੋਇਆ ਕਰਦਾ ਹੈ। ਸਿਆਣਾ ਕਿਸਾਨ ਜਾਣਦਾ ਹੈ ਕਿ ਜੇ ਮੈਂ ਐਨੀ ਜੀਰੀ ਲਾਈ ਜਾਂ ਧਾਨ ਲਾਏ, ਜੇ ਮੈਂ ਵੱਧ ਤੋਂ ਵੱਧ ਉਪਜ ਪੈਦਾ ਕਰ ਲਈ ਤਾਂ ਮੇਰੇ ਐਨੇ ਹੋਣਗੇ, ਇਸ ਤੋਂ ਵੱਧ ਨਹੀਂ ਹੋਣਗੇ। ਸਿਆਣਾ ਬੰਦਾ ਦੋ ਚਾਰ ਬੱਲੀਆਂ ਦੇਖ ਕੇ ਹੀ ਸਾਰੇ ਖੇਤ ਦਾ ਅੰਦਾਜ਼ਾ ਲਾ ਦਿੰਦਾ ਹੈ ਕਿ ਐਨਾ ਹੋਏਗਾ, ਉਸ ਤੋਂ ਵੱਧ ਨਹੀਂ ਹੋ ਸਕਦਾ। ਪਰ ਇੱਕ ਖੇਤੀ ਐਸੀ ਹੈ ਜਿਹਦੇ ਫਲਾਂ ਦਾ ਕੋਈ ਹਿਸਾਬ ਨਹੀਂ ਹੈ। ਮਹਾਰਾਜ ਜੀ ਕਹਿੰਦੇ ਨੇ ਕਿ ਸ਼ਰਧਾ ਧਾਰ ਕੇ ਘਰ ਤੋਂ ਚੱਲੇ ਸਤਿਸੰਗ 'ਚ ਆਵੇ, ਇੱਥੇ ਗੁਰੂ ਦੀ ਬਾਣੀ ਸੁਣੇ, ਗੁਰੂ ਦੀ ਬਾਣੀ ਪੜ੍ਹੇ ਤੇ ਫੇਰ ਇਸਨੂੰ ਮੰਨੇ ਮੰਨ ਕੇ ਹਿਰਦੇ 'ਚ ਜੇ ਧਾਰਨ ਕਰ ਲਵੇ, ਤਾਂ ਫਲ ਕਿੰਨਾ ਹੁੰਦਾ ਹੈ -

***ਕਈ ਕੋਟਿਕ ਜਗ ਫਲਾ***
***ਸੁਣਿ ਗਾਵਨਹਾਰੇ ਰਾਮ॥ ਅੰਗ - ੫੪੬***

ਕਈ ਕਰੋੜ ਯੱਗਾਂ ਦਾ ਫਲ ਮਿਲ ਜਾਏਗਾ, ਜੇ ਅਸੀਂ ਰੋਜ਼ ਇੱਕ ਯੱਗ ਕਰੀਏ, ਜਦੋਂ ਤੋਂ ਪੈਦਾ ਹੋਏ, ਸਾਧਨ ਐਸਾ ਹੋਵੇ ਕਿ ਇਸ ਬੱਚੇ ਦੇ ਨਮਿਤ ਹਰ ਰੋਜ਼ ਇੱਕ ਯੱਗ ਕਰਨਾ ਹੈ। ਉਹ ਯੱਗ ਵਿਧੀਪੂਰਵਕ ਹੋਇਆ ਕਰਦੇ ਸੀ, ਜਿਵੇਂ ਅਖੰਡਪਾਠ ਵਿਧੀਪੂਰਵਕ ਹੁੰਦੇ ਨੇ ਇਸੇ ਤਰ੍ਹਾਂ ਯੱਗਾਂ ਦਾ ਹਜ਼ਾਰਾਂ ਰੁਪਿਆ, ਲੱਖਾਂ ਰੁਪਿਆ ਇੱਕ ਯੱਗ 'ਤੇ ਖਤਮ ਹੋ ਜਾਂਦਾ ਸੀ, ਕਿਉਂਕਿ ਕਿੰਨੀ ਹੀ ਦੱਛਣਾ ਦੇਣੀ ਪੈਂਦੀ ਸੀ, ਸੈਂਕੜੇ ਗਊਆਂ ਦਾਨ ਕਰਦੇ ਸੀ, ਖੁਰਾਂ ਨੂੰ ਸੋਨਾ ਲਾ ਕੇ, ਸਿੰਗਾਂ ਨੂੰ ਸੋਨਾ ਲਾ ਕੇ, ਪੂੰਛ ਦੇ ਉਤੇ ਪਿਛਲੇ ਪਾਸੇ ਸੋਨਾ ਬੰਨ੍ਹ ਕੇ, ਹਜ਼ਾਰਾਂ ਰੁਪਿਆਂ ਦਾ ਸੋਨਾ ਇੱਕ ਪਸ਼ੂ ਨੂੰ ਲਗ ਜਾਂਦਾ ਸੀ। ਸੈਂਕੜੇ ਪਸ਼ੂ ਦਾਨ ਕੀਤੇ ਜਾਂਦੇ ਸੀ ਯੱਗ ਦੇ ਉੱਤੇ। ਇਹ ਤਾਂ ਸੀਗਾ ਗਰੀਬ ਆਦਮੀਆਂ ਦਾ ਯੱਗ। ਜਿਹੜਾ ਵੱਡਿਆਂ-ਵੱਡਿਆਂ ਦੀ ਸੀ, ਉਹਦੇ 'ਚ ਲੱਖਾਂ ਗਊਆਂ ਦਾਨ ਕਰਦੇ ਸੀ, ਉਹ ਇੱਥੇ ਤੱਕ ਵੀ ਸੀ ਜਿਹੜੇ ਰੱਸੇ ਸੀ, ਰੱਸਿਆਂ ਦੀ ਥਾਂ 'ਤੇ ਸੋਨੇ ਦੇ ਸੰਗਲ ਪਾਉਂਦੇ ਸੀ। ਸਮੇਤ ਸੋਨੇ ਦੇ ਸੰਗਲ ਦੇ ਦਾਨ ਕਰ ਦਿੰਦੇ ਸੀ। ਹਜ਼ਾਰਾਂ ਗਊਆਂ ਦਾਨ ਹੋਇਆ ਕਰਦੀਆਂ ਸੀ ਯੱਗਾਂ ਦੇ ਅੰਦਰ। ਮਹਾਰਾਜ ਕਹਿੰਦੇ, ਕਿੰਨਾ ਫਲ ਹੈ, ਜੇ ਕੋਈ ਆਦਮੀ ਵਿਧੀਪੂਰਵਕ ਯੱਗ ਕਰਾ ਲਏ, ਜਿਹੜੇ ਕਰਨ ਵਾਲੇ ਨੇ, ਉਹ ਵੀ ਉੱਚ ਕੋਟੀ ਦੇ ਵਿਦਵਾਨ 'ਤੇ ਕਰਨੀ ਕਮਾਈ ਵਾਲੇ ਪੁਰਸ਼ ਹੋਣ। ਉਹਦਾ ਇੱਕ ਫਲ ਮਿਲਿਆ ਕਰਦਾ ਸੀ, ਉਹ ਵੀ ਜੇ ਯੱਗ ਸੰਪੂਰਨ ਹੋ ਜਾਵੇ, ਪਰ ਸੰਪੂਰਨ ਨਹੀਂ ਸੀ ਹੋਇਆ ਕਰਦੇ। ਅਧੂਰੇ ਹੀ ਰਹਿ ਜਾਇਆ ਕਰਦੇ ਸੀ। ਅਖੰਡਪਾਠ ਸਾਰੇ ਹੀ ਕਰਾਉਂਦੇ ਨੇ ਪਰ ਸੰਪੂਰਨ ਬਹੁਤ ਵਿਰਲਿਆਂ ਦਾ ਹੁੰਦਾ ਹੈ, ਫਲ ਵਿਰਲਿਆਂ ਨੂੰ ਪ੍ਰਾਪਤ ਹੁੰਦਾ ਹੈ, ਕਿਉਂਕਿ ਵਿਧੀ ਹੁੰਦੀ ਹੈ, ਕਿਉਂਕਿ ਵਿਧੀ ਦੇ ਮੁਤਾਬਿਕ ਜਿਥੇ ਗਲਤੀ ਹੋ ਜਾਵੇ ਭੋਰਾ ਕੁ ਉਥੇ ਹੀ ਰਹਿ ਜਾਣਾ ਹੈ। ਪਾਂਡਵਾਂ ਨੇ ਯੱਗ ਕਰਿਆ ਨਹੀਂ ਸੰਪੂਰਨ ਹੋਇਆ, ਛੇ ਮਹੀਨੇ ਲੱਗੇ ਰਹੇ। ਕ੍ਰਿਸ਼ਨ ਮਹਾਰਾਜ ਪੱਤਲਾਂ ਜੂਠੀਆਂ ਚੁੱਕਦੇ ਰਹੇ, ਆਏ ਅਤਿਥੀਆਂ ਦੇ ਚਰਨ ਧੋਂਦੇ ਰਹੇ, ਛੇ ਮਹੀਨੇ ਲਗਾਤਾਰ ਚਲਦਾ ਰਿਹਾ, ਯੱਗ ਸੰਪੂਰਨ ਨਾ ਹੋਇਆ। ਨਿਸ਼ਾਨੀ ਇਹ ਰੱਖੀ ਸੀ ਕਿ ਬਾਂਸ ਦੇ ਉੱਤੇ ਸੰਖ ਬੰਨ੍ਹ ਦਿਓ, ਜੇ ਪੂਰੇ ਜ਼ੋਰ ਨਾਲ ਬੋਲ ਪਿਆ ਤਾਂ ਯੱਗ ਸੰਪੂਰਨ ਹੋ ਗਿਆ। ਪਰ ਨਾ ਹੋਇਆ ਤਾਂ ਅਖੀਰ ਬਾਲਮੀਕੀ ਰਿਸ਼ੀ ਨੂੰ ਲਿਆਂਦਾ ਜੋ ਚੰਡਾਲ ਜਾਤੀ ਨਾਲ ਸਬੰਧ ਰਖਦਾ ਸੀ। ਮਰੇ ਹੋਏ ਪਸ਼ੂਆਂ ਦਾ ਮਾਸ ਖਾਣ ਵਾਲਿਆਂ ਨਾਲ ਸਬੰਧ ਰਖਦਾ ਸੀ ਤੇ ਉਹਦੇ ਆਉਂਦੇ ਸਾਰ ਜਦ ਉਹਨੇ ਪ੍ਰਸ਼ਾਦਾ ਛਕ ਕੇ ਚੂਲਾ ਪੜ੍ਹਿਆ, ਚੂਲਾ ਪੜ੍ਹਦੇ ਸਾਰ ਪੂਰੇ ਜ਼ੋਰ ਨਾਲ ਸੰਖ ਗੱਜ ਪਿਆ। ਪਹਿਲਾਂ ਬਥੇਰੇ ਬੁਲਾਏ ਨਹੀਂ ਵੱਜਿਆ। ਸੋ ਵਿਰਲੇ ਦਾ ਹੈ ਕਿ

ਯੱਗ ਸੰਪੂਰਨ ਹੋਵੇ। ਇਹ ਵੀ ਕਿੰਨੇ ਮਹੀਨੇ ਲੱਗੇ ਰਹੇ, ਲੱਖਾਂ ਕਰੋੜਾਂ ਰੁਪਏ ਲੱਗ ਗਏ, ਦਾਨ ਦਿੱਤਾ ਅਰਬਾਂ ਰੁਪਏ, ਤਾਂ ਵੀ ਮਸਾਂ ਸੰਪੂਰਨ ਹੋਇਆ। ਮਹਾਰਾਜ ਕਹਿੰਦੇ, ਕਲਜੁਗ ਦੇ ਅੰਦਰ ਐਨੀ ਰਿਆਇਤ ਗੁਰੂ ਨਾਨਕ ਪਾਤਸ਼ਾਹ ਨੇ ਦੇ ਦਿੱਤੀ ਕਿ ਜੇ ਕੋਈ ਘਰ ਤੋਂ ਚੱਲ ਕੇ ਆਵੇ, ਸ਼ਰਧਾ ਦੇ ਨਾਲ, ਜਿੰਨੇ ਕਦਮ ਕੋਈ ਪੁੱਟ ਕੇ ਆਉਂਦਾ ਹੈ, ਓਨੇ ਯੱਗਾਂ ਦਾ ਫਲ ਉਹਨੂੰ ਮਿਲ ਜਾਇਆ ਕਰਦਾ ਹੈ। ਇੱਥੇ ਆ ਕੇ ਜਦੋਂ ਸ਼ਰਧਾ ਦੇ ਨਾਲ ਬਚਨ ਸੁਣਦਾ ਹੈ, ਸੁਣ ਕੇ ਬਾਣੀ ਦੇ ਵਿੱਚ ਬੋਲਦਾ ਹੈ, ਵਿਚਾਰਦਾ ਹੈ, ਮੰਨਦਾ ਹੈ, ਫੇਰ ਉਹਦੇ ਮੁਤਾਬਿਕ ਆਪਣਾ ਜੀਵਨ ਢਾਲਦਾ ਹੈ, ਉਹਨੂੰ ਕਿੰਨਾਂ ਫਲ ਹੋ ਜਾਏਗਾ। ਬਾਣੀ ਨੂੰ ਸਤਿ ਕਰਕੇ ਮੰਨਦਾ ਹੈ, ਪਹਿਲਾਂ ਤਾਂ ਮਹਾਰਾਜ ਜੀ ਨੇ ਦੱਸਿਆ ਹੈ ਕਿ ਬਾਣੀ ਦਾ ਫਲ ਕਿਵੇਂ ਮਿਲਦਾ ਹੁੰਦਾ ਹੈ, ਉਹ ਇਹ ਹੈ ਕਿ -

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥***
***ਅੰਗ - ੬੬੯***

ਆਉਂਦੇ ਸਾਰੇ ਹੀ ਨੇ, ਗਾਉਂਦੇ ਵੀ ਸਾਰੇ ਹੀ ਨੇ, ਹੁਣ ਥਾਉਂ ਕਿਹਦਾ ਪੈਂਦਾ ਹੈ -

***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ***
***ਸਤਿ ਸਤਿ ਕਰਿ ਮਾਨੀ ॥ ਅੰਗ - ੬੬੯***

'ਜਿਨ੍ਹਾਂ' ਕਹਿ ਦਿੱਤਾ, ਇਹਦਾ ਮਤਲਬ ਹੈ ਕਿ ਸਾਰਿਆਂ ਦਾ ਤਾਂ ਨਹੀਂ ਹੁੰਦਾ, ਸ਼ਰਤ ਲਾ ਦਿਤੀ ਕਿ ਸਿਰਫ ਉਨ੍ਹਾਂ ਦਾ ਹੁੰਦਾ ਹੈ, ਜਿਹੜੇ ਗੁਰੂ ਦੀ ਆਗਿਆ ਨੂੰ ਸਤਿ ਕਰਕੇ ਮੰਨ ਜਾਂਦੇ ਨੇ। ਮੰਨ ਕੇ ਫੇਰ ਜੀਵਨ ਉਸ ਤਰ੍ਹਾਂ ਦਾ ਕਰਦੇ ਨੇ। ਸੋ ਇੱਥੇ ਮਹਾਰਾਜ ਫੁਰਮਾਨ ਕਰਦੇ ਨੇ ਕਿ -

***ਕਈ ਕੋਟਿਕ ਜਗ ਫਲਾ***
***ਸੁਣਿ ਗਾਵਨਹਾਰੇ ਰਾਮ॥ ਅੰਗ - ੫੪੬***

ਕਈ ਕਰੋੜ ਯੱਗਾਂ ਦਾ ਫਲ ਮਿਲਦਾ ਹੈ, ਜਿਹੜੇ ਵਿਧੀਪੂਰਵਕ ਸੁਣਦੇ ਨੇ ਤੇ ਗਾਉਂਦੇ ਨੇ। ਜੇ ਪੈਦਾ ਹੋਣ ਵਾਲੇ ਦਿਨ ਤੋਂ ਯੱਗ ਕਰਨੇ ਸ਼ੁਰੂ ਕਰ ਦੇਈਏ, ਸੌ ਸਾਲ ਦੀ ਉਮਰ ਵਾਲਾ ਬੰਦਾ ਹੋਵੇ, ਤਾਂ ਸਾਰੀ ਉਮਰ ਦੇ ਵਿੱਚ ਛੱਤੀ ਹਜ਼ਾਰ ਪੰਜ ਸੌ ਯੱਗ ਹੁੰਦਾ ਹੈ। ਲੱਖ ਵੀ ਨਾ ਹੋਇਆ। ਪੌਣੇ ਤਿੰਨ ਸਾਲਾਂ ਦੇ ਵਿੱਚ ਜਾ ਕੇ ਇੱਕ ਲੱਖ ਬਣ ਜਾਂਦਾ ਹੈ ਤੇ ਇਸੇ ਤਰ੍ਹਾਂ ਦੇ ਨਾਲ ਜੇ ਲਗਾਤਾਰ ਕਰਦਾ ਚਲਿਆ ਜਾਂਦਾ ਹੈ, ਤਾਂ ਬੜੀ ਮੁਸ਼ਕਲ ਦੇ ਨਾਲ ਥੋੜ੍ਹੇ ਜਿਹੇ ਯੱਗ ਹੋਇਆ ਕਰਦੇ ਨੇ। ਇੱਥੇ ਕਈ ਕਰੋੜ ਯੱਗਾਂ ਦਾ ਫਲ ਮਿਲਦਾ ਹੈ, ਸੋ ਮਹਾਰਾਜ ਜੀ ਦੀ ਬਾਣੀ ਕਹਿੰਦੀ ਹੈ ਕਿ -

'ਉਦਮੁ ਕਰਹੁ ਵਡਭਾਗੀਹੋ' ਵੱਡੇ ਭਾਗਾਂ ਵਾਲਿਓ ਤੁਸੀਂ ਉਦਮ ਕਰੋ। ਕਿਹੜੀ ਗੱਲ ਵਾਸਤੇ? 'ਸਿਮਰਹੁ ਹਰਿ ਹਰਿ ਰਾਇ' ਗੁਰੂ ਮਹਾਰਾਜ ਨੇ ਇੱਕ ਹੋਰ ਥਾਂ ਬੜਾ ਸੁਖਾਲਾ ਕਰਕੇ ਦੱਸਿਆ ਹੈ ਕਿ -

***ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥***
***ਅੰਗ - ੩੦੫***

ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ, ਫੇਰ ਉਸ ਤੋਂ ਬਾਅਦ ਬੈਠ ਜਾਵੇ ਤੇ ਜਿਹੜਾ ਪੰਜਾਂ ਪਿਆਰਿਆਂ ਨੇ ਨਾਮ ਦਿੱਤਾ ਹੈ ਉਹਦੀ ਅਰਾਧਨਾ ਸ਼ੁਰੂ ਕਰ ਦੇਵੇ। ਜਪਣਾ ਸ਼ੁਰੂ ਕਰ ਦੇਵੇ ਉਹਨੂੰ। ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ, ਦੋ ਤਿੰਨ ਗੱਲਾਂ ਕਰਨ ਦੇ ਨਾਲ। ਪਾਪ ਨਹੀਂ ਰਹਿੰਦਾ, ਪਾਪ ਤਾਂ ਇੱਕ ਵਾਰੀ ਨਾਮ ਜਪਣ ਨਾਲ ਚਲਿਆ ਜਾਂਦਾ ਹੈ। ਜੇ ਕਿਸੇ ਨੂੰ ਜਪਣ ਦੀ ਜਾਂਚ ਆ ਜਾਵੇ।

***ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥***
***ਅੰਗ - ੨੬੪***

ਕਰੋੜਾਂ ਪਾਪਾਂ ਨੂੰ ਨਾਸ਼ ਕਰਨ ਵਾਲਾ ਪ੍ਰਭੂ ਦਾ ਨਾਮ ਹੈ। ਕਹਿੰਦੇ ਉਦਮ ਕਰਕੇ ਵਾਹਿਗੁਰੂ ਨੂੰ ਯਾਦ ਕਰੋ। ਫੇਰ ਇਹਦਾ ਫਲ ਕੀ ਹੋਏਗਾ। ਕਹਿੰਦੇ - 'ਜਿਸੁ

ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥' ਜਿਹਨੂੰ ਸਿਮਰਨ ਦੇ ਨਾਲ ਸਾਰੇ ਸੁਖ ਜਿੰਨੇ ਬੰਦਾ ਚਾਹੁੰਦਾ ਹੈ, ਓਨੇ ਹੀ ਮਿਲ ਜਾਂਦੇ ਨੇ। ਦੁੱਖ ਵੀ ਜਾਏਗਾ, ਦਰਦ ਵੀ ਜਾਏਗਾ ਤੇ ਪੰਜ ਭਰਮ ਜਿਹੜੇ ਪਏ ਹੋਏ ਨੇ ਸਾਨੂੰ ਉਨ੍ਹਾਂ ਦਾ ਵੀ ਨਾਸ਼ ਹੋ ਜਾਏਗਾ।

***ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥***
***ਅੰਗ - ੪੫੬***

ਫੇਰ ਅੱਗੇ ਮਹਾਰਾਜ ਦਸਦੇ ਨੇ ਕਿ ਜਦੋਂ ਤੁਸੀਂ ਭਜਨ ਕਰੋਂ ਨਾ ਆਲਸ ਨਾ ਆਪਣੇ ਅੰਦਰ ਆਉਣ ਦਿਓ। ਐਉਂ ਨਹੀਂ ਕਿ ਓਧਰ ਨਾਮ ਜਪਦਾ ਹੈ ਤੇ ਓਧਰ ਨੀਂਦ ਦੇ ਝੂਟੇ ਲੈਂਦਾ ਹੈ। ਤੁੰਦਰਾ ਨੀਂਦ ਪੈ ਗਈ। ਪਤਾ ਹੀ ਨਹੀਂ ਲੱਗਿਆ ਕਿ ਮੈਂ ਜਪਿਆ ਹੈ ਨਾਮ ਕਿ ਨਹੀਂ। ਦਿਨ ਚੜ੍ਹ ਗਿਆ ਉਸੇ ਤਰ੍ਹਾਂ ਦੇ ਨਾ।

***ਭੇਟਤ ਸਾਧੂ ਸੰਗ ਜਮ ਪੁਰਿ ਨਹ ਜਾਈਐ ॥***
***ਅੰਗ - ੪੫੬***

ਸੰਤਾਂ ਦੀ ਸੰਗਤ ਮਿਲ ਜਾਵੇ, ਜਮਾਂ ਦਾ ਦਰਵਾਜ਼ਾ ਉਹਦੇ ਵਾਸਤੇ ਬੰਦ ਹੋ ਜਾਂਦਾ ਹੈ। ਜੇ ਭਲਾਂ ਕਿਤੇ ਚਲਿਆ ਵੀ ਜਾਵੇ ਨਾ ਭੁੱਲ ਭੁਲੇਖੇ, ਫੇਰ ਕੀ ਹੁੰਦਾ ਹੈ। ਫੇਰ ਮਹਾਰਾਜ ਐਸਾ ਫੁਰਮਾਨ ਕਰਦੇ ਨੇ -

***ਧਾਰਨਾ - ਧਰਮਰਾਜਾ ਵੀ ਕਰੇਗਾ ਸੇਵਾ,***
***ਸਾਧੂਆਂ ਦੇ ਸੰਗੀਆਂ ਦੀ।***
***ਸਾਧਸੰਗਿ ਧਰਮ ਰਾਇ ਕਰੇ ਸੇਵਾ ॥***
***ਸਾਧ ਕੈ ਸੰਗਿ ਸੋਭਾ ਸੁਰਦੇਵਾ ॥***
***ਅੰਗ - ੨੭੧***

ਸੁਰ ਦੇਵ, ਕਹਿੰਦੇ ਨੇ ਦੇਵਤਿਆਂ ਦਾ ਦੇਸ਼। ਉਥੇ ਵੀ ਸੋਭਾ ਹੋਣੀ ਸ਼ੁਰੂ ਹੋ ਜਾਂਦੀ ਹੈ, ਜੋ ਸਤਿਸੰਗ ਕਰਦੇ ਨੇ, ਸਾਧੂਆਂ ਦੀ ਸੰਗਤ ਕਰਦੇ ਨੇ, ਬਚਨ ਕਮਾਉਂਦੇ ਨੇ ਤੇ ਮੰਨਦੇ ਨੇ, ਮੰਨ ਕੇ ਫੇਰ ਪ੍ਰਾਪਤੀ ਕਰਦੇ ਨੇ। ਇੱਕ ਵਾਰੀ ਬਾਬਾ ਸਾਹਿਬ ਸਿੰਘ ਜੀ

ਮਹਾਰਾਜ ਜੋ ਇਸੇ ਰਾੜਾ ਸਾਹਿਬ ਦੀ ਸੰਪਰਦਾ ਤੋਂ ਉਪਰਲੇ ਮਹਾਤਮਾ ਹੋਏ ਨੇ, ਗੁਰੂ ਨਾਨਕ ਦੀ ਗਿਆਰ੍ਹਵੀਂ ਜਾਂ ਬਾਰ੍ਹਵੀਂ ਓਲਾਦ। ਆਪ ਦੇ ਨਾਲ ਬਹੁਤ ਸਿੰਘ ਰਿਹਾ ਕਰਦੇ ਸੀ। ਬਹੁਤ ਸੇਵਾ ਵੀ ਕਰਦੇ ਸੀ, ਬਹੁਤ ਸਾਰੇ ਫੌਜਾਂ ਦੇ ਰੂਪ ਦੇ ਵਿਚ ਤਨਖਾਹਦਾਰ ਵੀ ਸੀਗੇ। ਆਪ ਦੇ ਲੰਗਰ ਦੇ ਵਿੱਚ ਇੱਕ ਭਾਗ ਸਿੰਘ ਨਾਮ ਦਾ ਪ੍ਰੇਮੀ ਸੇਵਾ ਕਰਿਆ ਕਰਦਾ ਸੀ, ਇੱਕ ਸਿੰਘ ਬਾਬਾ ਜੀ ਨੂੰ ਕਹਿਣ ਲੱਗਿਆ, ਬਾਬਾ ਜੀ! ਭਾਗ ਸਿੰਘ ਜੀ ਦੀ ਮਾਤਾ ਜੀ ਚੜ੍ਹਾਈ ਕਰ ਗਏ। ਮਹਾਂਪੁਰਸ਼ਾਂ ਦਾ ਫਰਜ਼ ਹੁੰਦਾ ਹੈ ਦੇਖਣਾ ਕਿ ਕਿਤੇ ਐਸਾ ਤਾਂ ਨਹੀਂ ਹੋਇਆ ਕਿ ਜਮਦੂਤ ਲੈ ਗਏ ਹੋਣ ਉਸ ਦੀ ਰੂਹ ਨੂੰ ਗਲਤੀ ਦੇ ਨਾਲ। ਅੰਤਰ ਧਿਆਨ ਹੋ ਕੇ ਸਾਰਾ ਕੁਛ ਦੇਖ ਲਿਆ, ਕਹਿੰਦੇ ਭਾਈ ਗੁਰਮੁਖੋ! ਉਹਦੇ ਸਰੀਰ ਦਾ ਸਸਕਾਰ ਨਾ ਕਰਨਾ। ਸਾਨੂੰ ਪੁੱਛ ਕੇ ਕਰਨਾ, ਸਾਰੇ ਇੱਕ ਦੂਜੇ ਵਲ ਦੇਖਣ ਲੱਗ ਗਏ ਕਿ ਕੋਈ ਇਸ ਗੱਲ ਵਿੱਚ ਭੇਤ ਹੈ, ਮਹਾਂਪੁਰਸ਼ ਜੋ ਗੱਲ ਕਰਦੇ ਨੇ, ਉਹ ਭਾਵੇਂ ਸਪਸ਼ਟ ਰੂਪ ਵਿੱਚ ਕਰਿਆ ਨਹੀਂ ਕਰਦੇ, ਲੇਕਿਨ ਫੇਰ ਵੀ indication ਦੇ ਜਾਂਦੇ ਨੇ, ਰਮਜ਼ ਦੇ ਜਾਂਦੇ ਨੇ ਕਿ ਕੋਈ ਗੱਲ ਹੈ ਇਹਦੇ ਵਿੱਚ। ਬਚਨ ਮੰਨਣ ਆਏ ਸੀ ਤੇ ਕਹਿਣ ਲੱਗੇ ਮਹਾਂਪੁਰਸ਼ਾਂ ਦਾ ਜੋ ਬਚਨ ਹੈ, ਪੁੱਛ ਕੇ ਹੀ ਸਸਕਾਰ ਕਰਾਂਗੇ। ਇਧਰਲੇ ਪਾਸੇ ਕੀ ਹੋਇਆ ਮਾਤਾ ਨੂੰ ਧਰਮਰਾਜ ਦੀ ਦਰਗਾਹ 'ਚ ਦੂਤ ਲੈ ਗਏ, ਇੱਕ ਜਮਦੂਤ ਹੁੰਦੇ ਨੇ, ਇੱਕ ਦੂਤ ਹੁੰਦੇ ਨੇ। ਇੱਕ ਤਾਂ ਉਹ ਹੁੰਦੇ ਨੇ ਕਿ ਜੋ ਪੁਲਿਸ ਦੇ ਸਿਪਾਹੀਆਂ ਵਾਂਗੂੰ ਕੁੱਟਦੇ ਮਾਰਦੇ ਹੀ ਲਿਜਾਂਦੇ ਨੇ, ਇੱਕ ਉਹ ਹੁੰਦੇ ਨੇ ਜਿਹੜੇ ਗਾਈਡ ਬਣ ਕੇ ਆਉਂਦੇ ਨੇ, ਬੜੇ ਧਿਆਨ ਦੇ ਨਾਲ ਲੈ ਕੇ ਜਾਂਦੇ ਨੇ ਕਿ ਕੋਈ ਇਹਨੂੰ ਰਸਤੇ 'ਚ ਤਕਲੀਫ ਨਾ ਹੋਵੇ। ਜਿਹੜੇ ਹਨ ਦੁਸ਼ਟ ਆਤਮਾਵਾਂ, ਇਨ੍ਹਾਂ ਨੂੰ ਲੈਣ ਵਾਸਤੇ ਜਮਦੂਤ ਆਇਆ ਕਰਦੇ ਨੇ। ਜਿਹੜੇ ਚੰਗੇ ਪੁਰਸ਼ ਨੇ, ਨੇਕ ਜੀਵਨ ਬਤੀਤ ਕਰਦੇ ਨੇ ਉਨ੍ਹਾਂ ਨੂੰ ਨਹੀਂ ਲੈਣ ਜਮਦੂਤ ਆਇਆ ਕਰਦੇ ਕਿ ਸਾਰਿਆਂ ਨੂੰ ਇੱਕ ਰੱਸੇ ਨਹੀਂ ਵਲੇਟਦੇ। ਪਰ ਇਹ ਹੈਗਾ ਕਿ ਉਨ੍ਹਾਂ ਦਾ ਰਸਤਾ ਜਿਹੜਾ ਹੈ ਉਹੀ ਹੁੰਦਾ ਹੈ ਜਿਹੜਾ ਦੂਜਿਆ ਦਾ ਹੁੰਦਾ ਹੈ, ਰਸਤਾ ਬੜਾ ਖਤਰਨਾਕ ਹੈ।

ਸੋ ਮਾਤਾ ਨੂੰ ਲੈ ਕੇ ਚਲੇ ਗਏ, ਜਦੋਂ ਧਰਮਰਾਜ ਦੇ ਗਏ, ਕਹਿਣ ਲੱਗੇ ਇਹਦਾ ਕਿਰਦਾਰ ਕੱਢੋ ਕਿੰਨਾ ਹੈ, ਜਿਵੇਂ ਵੀਡੀਓ ਫਿਲਮ ਲਗ ਜਾਂਦੀ ਹੈ, ਇਸ ਤਰ੍ਹਾਂ ਉਥੇ ਫਿਲਮ ਲਗ ਜਾਂਦੀ ਹੈ, ਕੰਮਪਿਊਟਰਾਈਜ਼ਡ ਹੈ ਜਿੰਨੇ ਪਾਪ ਨੇ ਛਾਣ ਕੇ ਇੱਕ ਪਾਸੇ ਧਰ ਦਿੱਤੇ ਜਾਂਦੇ ਨੇ, ਪੁੰਨ ਦੂਜੇ ਪਾਸੇ ਤੇ ਜਦੋਂ ਉਹਦਾ ਨਾਉਂ ਕੱਢਣ ਲੱਗੇ। ਨਾਉਂ ਹੀ ਨਾ ਲੱਭਿਆ। ਚਿਤਰਗੁਪਤ ਕਹਿਣ ਲੱਗੇ, ਮਹਾਰਾਜ! ਇਹਦਾ ਤਾਂ ਨਾਉਂ ਆਪਣੇ ਕੋਲ ਨਹੀਂ ਹੈ। ਉਹ ਕਹਿਣ ਲੱਗੇ ਕਿ ਫੇਰ ਤੁਸੀਂ ਗਲਤੀ ਨਾਲ ਲੈ ਆਏ, ਕਿਉਂਕਿ ਮੇਰੇ ਕੋਲ ਤਾਂ ਉਨ੍ਹਾਂ ਦੇ ਨੇ ਜਾਂ ਪੁੰਨੀਆਂ ਦੇ ਜਾਂ ਪਾਪੀਆਂ ਦੇ। ਪਾਪੀਆਂ ਦਾ ਨਾਉਂ ਤਾਂ ਮੇਰੇ ਕੋਲ ਆਉਣੇ ਹੀ ਆਉਣੇ ਨੇ।

***ਧਰਮ ਰਾਇ ਨੋ ਹੁਕਮੁ ਹੈ***
***ਬਹਿ ਸਚਾ ਧਰਮੁ ਬੀਚਾਰਿ ॥***
***ਦੂਜੈ ਭਾਇ ਦੁਸਟੁ ਆਤਮਾ***
***ਓਹੁ ਤੇਰੀ ਸਰਕਾਰ ॥ ਅੰਗ - ੩੮***

ਪਰ ਪੁੰਨੀ ਮੇਰੇ ਕੋਲ ਕਿਉਂ ਆਉਂਦੇ ਨੇ, ਕਿਉਂਕਿ ਉਹ ਪੁੰਨ ਬੀਜਦੇ ਨੇ, ਧਰਤੀ 'ਤੇ ਜਾ ਕੇ। ਜੀਵਨ ਦੇ ਅੰਦਰ ਪੁੰਨ ਬੀਜਦੇ ਨੇ। ਪਰ ਇੱਕ ਉਹ ਗਲਤੀ ਕਰਦੇ ਨੇ ਕਿ ਉਹਦਾ ਫਲ ਮੰਗ ਲੈਂਦੇ ਨੇ। ਦੁਨੀਆ 'ਚ ਫਲ ਮੰਗ ਲਓ, ਕਹਾਵਤ ਇਹ ਹੈ ਕਿ ਦੱਸ ਗੁਣਾਂ ਹੈ ਤੇ ੭● ਹੈਗਾ ਦਰਗਾਹ ਦੇ ਵਿੱਚ। ਪਰ ਇਹਦੇ ਉੱਤੇ ਮਹਾਂਪੁਰਸ਼ differ ਕਰਦੇ ਨੇ। ਇੱਕ ਮਤ ਨਹੀਂ, ਉਹ ਕਹਿੰਦੇ ਜਿਹੜਾ ਪੁੰਨ ਦਾਨ ਬ੍ਰਹਮਗਿਆਨੀ ਦੇ ਹੱਥੀਂ ਹੋ ਜਾਣਾ ਹੈ, ਉਹਦਾ ਫਲ ਹਜ਼ਾਰਾਂ ਗੁਣਾਂ ਹੋਇਆ ਕਰਦਾ ਹੈ। ਉਹਦੇ 'ਚ limit ਨਹੀਂ ਕਿ ਦੱਸ ਗੁਣਾਂ ਇੱਥੇ ਮਿਲਣਾ ਹੈ। ਇੱਥੇ ਵੀ ਬੇਅੰਤ ਮਿਲ ਜਾਂਦਾ ਹੈ, ਦਰਗਾਹ 'ਚ ਵੀ ਬੇਅੰਤ ਮਿਲ ਜਾਂਦਾ ਹੈ। ਸੋ ਉਹ ਜਦੋਂ ਚਾਹੁੰਦੇ ਨੇ ਕਿ ਮੇਰੇ ਪੁੰਨਾਂ ਦਾ ਫਲ ਮੈਨੂੰ ਸਵਰਗ ਦੇ ਰੂਪ ਵਿੱਚ ਮਿਲੇ ਤਾਂ ਉਨ੍ਹਾਂ ਨੂੰ ਧਰਮਰਾਜ ਦੇ ਜਾਣਾ ਪੈਂਦਾ ਹੈ।

***ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥ ਅੰਗ - ੧੪੧੪***

ਦੋ ਕਿਸਮ ਦੇ ਉਤੇ ਬੰਦੇ ਜਾਂਦੇ ਨੇ, ਨਾ ਉਥੇ ਭਗਤ ਜਾਂਦੇ ਨੇ, ਨਾ ਯੋਗ ਭ੍ਰਿਸ਼ਟ ਜਾਂਦੇ ਨੇ ਉਨ੍ਹਾਂ ਦੇ ਰਸਤੇ ਹੋਰ ਨੇ। ਸੋ ਕਹਿਣ ਲੱਗਿਆ ਕਿ ਤੁਸੀਂ ਗੁਰੂ ਨਾਨਕ ਪਾਤਸ਼ਾਹ ਦੇ ਮੰਡਲ ਦੀ ਰੂਹ ਮੇਰੇ ਕੋਲ ਕਿਉਂ ਲੈ ਕੇ ਆਏ ਹੋਂ। ਕਹਿੰਦੇ, ਐਉਂ ਕਰੋ, ਜਲਦੀ ਇਹਨੂੰ ਲਿਜਾ ਕੇ ਸਰੀਰ ਵਿੱਚ ਪਾ ਦਿਓ। ਐਸਾ ਨਾ ਹੋਵੇ, ਸਰੀਰ ਦਾ ਸਸਕਾਰ ਹੋ ਜਾਵੇ। ਉਸੇ ਵੇਲੇ ਬੜੀ ਸੇਵਾ ਕਰੀ, ਦੱਸਿਆ ਕਿ ਜੇ ਤੁਸੀਂ ਮੈਨੂੰ ਗੁਰੂ ਨਾਨਕ ਦਾ ਮੰਡਲ ਦਿਖਾ ਦੇਵੋਂ। ਕਹਿੰਦੇ, ਸਮਾਂ ਨਹੀਂ ਹੈ, ਕਿਉਂਕਿ ਛੇਤੀ ਜਾਣਾ ਹੈ, ਜੇ ਤੁਹਾਡਾ ਸਰੀਰ ਜਲ ਗਿਆ, ਫੇਰ ਤੁਹਾਡੀ ਰੂਹ ਕਾਹਦੇ 'ਚ ਪਵੇਗੀ। ਪਰ ਫੇਰ ਬਾਰ-ਬਾਰ ਕਹਿਣ 'ਤੇ, ਕਹਿਣ ਲੱਗੇ ਕਿ ਚਲੋ ਜਾਂਦੇ-ਜਾਂਦੇ ਉਪਰੋਂ ਹੀ ਲੰਘਾ ਦਿੰਦੇ ਹਾਂ। ਸੋ ਜੀਉਂਦੀ ਹੋ ਗਈ, ਜੀਉਂਦੀ ਹੋ ਗਈ ਤਾਂ ਬੜੀਆਂ ਖੁਸ਼ੀਆਂ ਹੋ ਗਈਆਂ ਕਿ ਬਾਬਾ ਜੀ ਦਾ ਬਚਨ ਸੀ ਕਿ ਸਸਕਾਰ ਨਾ ਕਰਿਓ, ਉਨ੍ਹਾਂ ਨੂੰ ਪਹਿਲਾਂ ਹੀ ਪਤਾ ਸੀ ਕਿ ਇਹਨੇ ਜੀਉਂਦੀ ਹੋਣਾ ਹੈ। ਬਾਬਾ ਜੀ ਕੋਲ ਚਲੇ ਗਏ, ਜਾ ਕੇ ਸਾਰਾ ਹਾਲ ਦੱਸਿਆ, ਬਾਬਾ ਜੀ ਕਹਿਣ ਲੱਗੇ, ਦੇਖੋ, ਗੁਰੂ ਅਰਜਨ ਪਾਤਸ਼ਾਹ ਨੇ ਸੁਖਮਨੀ ਸਾਹਿਬ ਦੇ ਅੰਦਰ ਲਿਖਿਆ ਹੈ ਨਾ -

***ਸਾਧਸੰਗਿ ਧਰਮ ਰਾਇ ਕਰੇ ਸੇਵਾ ॥***
***ਸਾਧ ਕੈ ਸੰਗਿ ਸੋਭਾ ਸੁਰਦੇਵਾ ॥***
***ਅੰਗ - ੨੭੧***

ਦੇਵਤਿਆਂ ਦੇ ਲੋਕਾ ਵਿੱਚ ਸੋਭਾ ਹੋਇਆ ਕਰਦੀ ਹੈ, ਇਹ ਇੱਕ ਕਾਨੂੰਨ ਹੈ ਰੂਹਾਨੀ ਕਾਨੂੰਨ, ਜਿਹੜਾ ਸਾਧੂ ਦੀ ਸੰਗਤ 'ਚ ਆ ਗਿਆ, ਸਾਧੂ ਦੇ ਬਚਨ ਦੀ ਕਮਾਈ ਕਰਦਾ ਹੈ, ਨਾਮ ਜਪਦਾ ਹੈ, ਸਰੀਰ ਛੱਡਣ ਤੋਂ ਬਾਅਦ ਜਮਾਂ ਦੇ ਲੋਕ ਵਿੱਚ ਨਹੀਂ ਉਹਨੇ ਜਾਣਾ। ਉਹ ਗੁਰੂ ਨਾਨਕ ਦੇ ਲੋਕ 'ਚ ਜਾਏਗਾ।

***ਭੇਟਤ ਸਾਧੂ ਸੰਗ ਜਮ ਪੁਰਿ ਨਹ ਜਾਈਐ ॥***
***ਦੂਖ ਦਰਦ ਨ ਭਉ ਬਿਆਪੈ***
***ਨਾਮੁ ਸਿਮਰਤ ਸਦ ਸੁਖੀ ॥ ਅੰਗ - ੪੫੬***

ਇਹ ਨੋਟ ਕਰਨ ਵਾਲੀ ਗੱਲ ਹੈ, ਜਿਹੜਾ ਨਾਮ ਜਪਦਾ ਹੈ, ਇੱਕ ਤਾਂ ਸਦਾ ਸੁਖੀ ਹੈ, ਉਹਦੇ ਜੀਵਨ ਦੇ ਅੰਦਰ ਦੁੱਖ ਦਾ ਨਾਮ ਨਿਸ਼ਾਨ ਨਹੀਂ ਹੈ। ਦੂਸਰਾ ਇਹ ਹੈ ਕਿ ਦੁਖ ਦੇ ਦਰਦ

ਤੇ ਭਉ ਨਹੀਂ, ਡਰ ਵੀ ਕਿਸੇ ਦਾ ਨਹੀਂ ਲਗਣਾ ਤੇ ਨਾਮ ਕਿੰਨਾ ਜਪਦਾ ਹੈ -

***ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ***
***ਸੋ ਪ੍ਰਭੁ ਮਨਿ ਮੁਖੀ ॥ ਅੰਗ - ੪੫੬***

ਸਾਹ ਤਾਂ ਆਉਂਦੇ ਹੀ ਨੇ, ਖਾਲੀ ਚਲੇ ਜਾਂਦੇ ਨੇ, ਖਾਲੀ ਆਉਂਦੇ ਨੇ, ਜੇ ਭਲਾ ਇਹਦੇ ਨਾਲ ਵਾਹਿਗੁਰੂ ਕਹਿ ਦਿੱਤਾ ਜਾਵੇ ਫੇਰ? ਕਹਿ ਕੇ ਦੇਖ ਲਓ, ਅੰਦਰ ਨੂੰ ਸਾਹ ਜਾਂਦਾ ਹੈ ਵਾਹਿਗੁਰੂ, ਬਾਹਰ ਨੂੰ ਆਉਂਦਾ ਹੈ ਵਾਹਿਗੁਰੂ। ਸਗੋਂ ਇੱਕ ਵਾਰੀ ਨਹੀਂ ਕਹਿ ਹੁੰਦਾ, ਦਸ ਗਿਆਰ੍ਹਾਂ ਵਾਰੀ ਕਹਿ ਹੋ ਜਾਂਦਾ ਹੈ, ਉਹ ਭਾਗਾਂ ਵਾਲੇ ਬੰਦੇ ਨੇ, ਕਹਿੰਦੇ ਜਿਹੜੇ '***ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ ॥***' ਮਨ ਸੁਖੀ ਹੁੰਦੇ ਸਾਰ ਦੁਖਾਂ ਦਾ ਖਾਤਮਾ ਹੋ ਜਾਏਗਾ। ਦੁੱਖ ਕਿਉਂ ਪੈਦਾ ਹੁੰਦੇ ਨੇ -

***ਖਸਮੁ ਵਿਸਾਰਿ ਕੀਏ ਰਸ ਭੋਗ ॥***
***ਤਾਂ ਤਨਿ ਉਠਿ ਖਲੋਏ ਰੋਗ ॥ ਅੰਗ - ੧੨੫੬***

ਰੱਬ ਨੂੰ ਭੁੱਲ ਕੇ ਰਸਾਂ ਕਸਾਂ ਵਿੱਚ ਜੀਵਨ ਲਾ ਦਿੰਦੇ ਨੇ, ਮਹਾਰਾਜ ਕਹਿੰਦੇ ਫੇਰ ਰੋਗੀ ਹੋਣਾ ਹੀ ਹੈ ਭਾਈ।

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥***
***ਅੰਗ - ੧੩੫***

ਇੱਕ ਬੇਮਰਿਆਦਾ ਖਾਂਦੇ ਨੇ, ਬੇਮਰਿਆਦਾ ਖਾਣ ਵਾਲਿਆਂ ਨੂੰ ਰੋਗ ਹੋ ਜਾਂਦਾ ਹੈ -

***ਅਲਪ ਅਹਾਰ ਸੁਲਪ ਸੀ ਨਿੰਦ੍ਰਾ***
***ਦਯਾ ਛਿਮਾ ਤਨ ਪ੍ਰੀਤ॥***

ਇਸ ਤਰ੍ਹਾਂ ਦੇ ਨਾਲ ਮਹਾਰਾਜ ਫੁਰਮਾਨ ਕਰਦੇ ਨੇ ਕਿ ਜਿਹੜੇ ਸਾਸ-ਸਾਸ ਅਰਾਧਦੇ ਨੇ, ਉਨ੍ਹਾਂ ਨੂੰ ਦੁਖ ਦਰਦ ਨਹੀਂ ਰਹਿੰਦਾ, ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

***ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ ॥***
***ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ***
***ਸੋ ਪ੍ਰਭੁ ਮਨਿ ਮੁਖੀ ॥***
***ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ***
***ਕਰਿ ਦਇਆ ਸੇਵਾ ਲਾਈਐ ॥***
***ਨਾਨਕੁ ਪਇਅੰਪੈ ਚਰਣ ਜੰਪੈ***
***ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥***
***ਅੰਗ - ੪੫੬***

ਨਾਮ ਜਪਦਾ ਹੋਇਆ ਨਾ ਤੂੰ ਸੁਸਤੀ ਵਿੱਚ ਆ। ਸੋ ਇੱਥੇ ਮਹਾਰਾਜ ਕਹਿੰਦੇ ਨੇ ਕਿ ਭਾਗਾਂ ਵਾਲਿਓ ਉਦਮ ਕਰੋ। ਉਦਮ ਕਰਨਾ ਕਾਹਦੇ ਵਾਸਤੇ ਹੈ, ਵਾਹਿਗੁਰੂ ਨੂੰ ਸਿਮਰੋ, ਯਾਦ ਵਿੱਚ ਲਿਆਓ।

ਸੋ ਐਸੇ ਗੁਰਸਿੱਖ -

***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ***
***ਸੋ ਗੁਰਸਿਖੁ ਗੁਰੂ ਮਨਿ ਭਾਵੈ ॥ ਅੰਗ- ੩੦੫***

ਉਹ ਗੁਰੂ ਦੇ ਮਨ ਭਾਅ ਜਾਂਦੇ ਨੇ, ਗੁਰੂ ਉਨ੍ਹਾਂ 'ਤੇ ਦਇਆਲ ਹੋ ਕੇ ਆਪਣਾ ਰੂਪ ਬਣਾ ਲੈਂਦਾ ਹੈ।

ਐਸਾ ਇੱਕ ਗੁਰਸਿੱਖ ਕਸ਼ਮੀਰ ਦੇ ਅੰਦਰ ਗੁਰੂ ਮਹਾਰਾਜ ਨੇ ਪ੍ਰਚਾਰ ਕਰਨ ਵਾਸਤੇ ਭੇਜਿਆ ਹੋਇਆ ਸੀ, ਜਿਸਦਾ ਨਾਮ ਭਾਈ ਮਾਧੋ ਸੀ। ਬੜਾ ਸਤਿਕਾਰ ਸੀ ਓਸਦਾ। ਬੜੀ ਕਰਨੀ ਕਮਾਈ ਵਾਲੇ ਸਨ ਆਪ, ਇੱਕ ਵਾਰੀ ਇੱਕ ਲੜਕਾ ਸਤਿਸੰਗ 'ਚੋਂ ਵਾਪਸ ਜਾਂਦਾ ਹੈ, ਪੁਲਿਸ ਨੇ ਫੜ ਲਿਆ। ਕਹਿਣ ਲੱਗਿਆ, ਤੂੰ ਚੋਰ ਹੈਂ, ਕਿਸੇ ਦੇ ਚੋਰੀ ਹੋ ਗਈ। ਇਹ ਚੋਰ ਦੇ ਮਗਰ ਲੱਗੇ ਹੋਏ ਸੀ, ਇਹ ਬੱਚਾ ਅੜਿੱਕੇ ਆ ਗਿਆ। ਘਰ ਨੂੰ ਜਾਂਦਾ-ਜਾਂਦਾ ਪੁਲਿਸ ਨੇ ਫੜ ਲਿਆ ਕਿ ਤੂੰ ਤਾਂ ਚੋਰੀ ਕਰਕੇ ਆਇਆ ਹੈਂ, ਦਸ ਮਾਲ ਕਿੱਥੇ ਹੈ। ਉਹ ਕਹਿੰਦਾ, ਮੈਂ ਚੋਰੀ ਨਹੀਂ ਕਰੀ। ਮੈਂ ਤਾਂ ਉਹਦੇ ਸਤਿਸੰਗ 'ਚੋਂ ਆਇਆ ਹਾਂ। ਭਾਈ ਮਾਧੋ ਜੀ ਦੇ ਪਾਸ ਬੱਚੇ ਨੂੰ ਲੈ ਗਏ, ਉਹ ਕਹਿੰਦੇ ਭਾਈ, ਸਾਨੂੰ ਤਾਂ ਚੋਰ ਸਾਧ ਸਭ ਵਾਹਿਗੁਰੂ ਹੀ ਲਗਦੇ ਨੇ, ਅਸੀਂ ਤਾਂ ਪ੍ਰਮੇਸ਼ਰ ਦਾ ਰੂਪ ਦੇਖਦੇ ਹਾਂ। ਸਾਡੀ ਨਿਗ੍ਹਾ 'ਚ ਨਾ ਕੋਈ ਚੋਰ ਹੈ, ਨਾ ਕੋਈ ਸਾਡੀ ਨਿਗ੍ਹਾਂ 'ਚ ਭੁੱਲਿਆ ਹੋਇਆ ਹੈ -

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥***
***ਤਿਸ ਕੈ ਭਾਣੈ ਕੋਇ ਨ ਭੂਲਾ***
***ਜਿਨਿ ਸਗਲੋ ਬ੍ਰਹਮੁ ਪਛਾਤਾ ॥ ਅੰਗ - ੬੧੦***

ਬ੍ਰਹਮ ਗਿਆਨ ਦੀ ਬਾਤ ਸਮਝ ਵਿੱਚ ਨਾ ਆਈ ਉਨ੍ਹਾਂ ਦੇ। ਲੜਕੇ ਨੇ ਕਿਹਾ ਮਹਾਰਾਜ! ਮੇਰੇ 'ਤੇ ਕ੍ਰਿਪਾ ਕਰੋ, ਕਹਿੰਦੇ ਤੂੰ ਸੱਚਾ ਹੈਂ ਤੇਰੇ 'ਤੇ ਕ੍ਰਿਪਾ ਹੋ ਹੀ ਜਾਣੀ ਹੈ। ਲਿਜਾ ਕੇ ਇੱਕ ਤਾਂ ਸੂਲੀ, ਇੱਕ ਤਾਂ ਲੋਹੇ ਦੀਆਂ ਸੂਲੀਆਂ ਹੁੰਦੀਆ ਸੀ, ਇੱਕ ਬਾਂਸ ਦੀਆਂ ਹੁੰਦੀਆਂ ਸੀ, ਬਹੁਤ ਤਿੱਖੀਆਂ। ਉਨ੍ਹਾਂ ਦਿਨਾਂ 'ਚ ਬਾਂਸ ਦੀ ਸੂਲੀ ਸੀ ਉਥੇ, ਗੁਰੂ ਪੰਜਵੇਂ ਪਾਤਸ਼ਾਹ ਵੇਲੇ। ਉਹ ਸੂਲੀ 'ਤੇ ਲਟਕਾ ਦਿੱਤਾ, ਜਦੋਂ ਸੂਲੀ ਨਾਲ ਲੱਗੀ, ਜਦੋਂ ਸੂਲੀ ਨਾਲ ਲੱਗੀ, ਉਸੇ ਵੇਲੇ ਜਿਹੜੀ ਸੂਲੀ ਸੀ ਤੇ ਬਾਂਸ ਸੀ ਉਹ ਦੇਖਦੇ-ਦੇਖਦੇ ਲਗਰਾਂ ਛੱਡ ਆਇਆ, ਹਰਾ ਹੋ ਗਿਆ ਬਾਂਸ, ਨਰਮ ਹੋ ਗਿਆ। ਉਨ੍ਹਾਂ ਨੇ ਕਿਹਾ ਕਿ ਓਏ ਇਹ ਤਾਂ ਬੱਚਾ ਸੱਚਮੁੱਚ ਹੀ ਕੋਈ ਰੱਬ ਦਾ ਪਿਆਰਾ ਹੈ, ਜਿਹਦੇ ਲਗਦੇ ਸਾਰ ਸੂਲੀ ਹਰੀ ਹੋ ਗਈ ਤੇ ਨਰਮ ਹੋ ਗਈ। ਇਹਦੇ ਵਿੱਚ ਤਾਂ ਕੋਈ ਸਖਤੀ ਨਹੀਂ ਰਹੀ। ਛੱਡ ਦਿੱਤਾ ਤੇ ਭਾਈ ਮਾਧੋ ਦੇ ਪਾਸ ਆ ਕੇ ਉਸਨੇ ਬਹੁਤ ਧੰਨਵਾਦ ਕਰਿਆ ਤੇ ਜਦੋਂ ਗੁਰੂ ਮਹਾਰਾਜ ਦੇ ਦਰਸ਼ਨ ਕਰਨ ਵਾਸਤੇ ਭਾਈ ਮਾਧੋ ਆਉਂਦੇ ਨੇ, ਉਸ ਵੇਲੇ ਇੱਕ ਸ਼ਬਦ ਦਾ ਉਚਾਰਨ ਕਰ ਰਹੇ ਸੀ, ਭਾਈ ਗੁਰਦਾਸ, ਬਾਬਾ ਬੁੱਢਾ ਜੀ ਕਹਿ ਰਹੇ ਸੀ ਕਿ ਮਹਾਰਾਜ ਆਪ ਦੇ ਲੰਗਰ 'ਚ ਕਦੇ ਤੋਟਾ ਨਹੀਂ ਸੀ ਆਇਆ। ਪਰ ਇਹ ਪ੍ਰਿਥੀਚੰਦ ਨੇ ਸਾਰੀਆਂ ਰਸਦਾਂ ਬਾਹਰ ਰੋਕ ਲਈਆਂ। ਇਹਦੇ ਏਜੰਟਾਂ ਨੇ ਗੁਰਸਿੱਖਾਂ ਦੀਆਂ ਭੇਟਾਵਾਂ ਜਿਹੜੀਆਂ ਸੀ ਤੁਹਾਡੇ ਤਕ ਆਉਣ ਨਹੀਂ ਦਿੱਤੀਆਂ। ਭੇਟਾ ਤਾਂ ਆਪ ਲੈ ਜਾਂਦਾ ਹੈ, ਨਾਲ ਕਹਿ ਜਾਂਦਾ ਹੈ ਕਿ ਲੰਗਰ ਛੋਟੇ ਭਰਾਤਾ ਵਲ ਚਲ ਰਿਹਾ ਹੈ। ਨਤੀਜਾ ਕੀ ਹੋਇਆ, ਲੰਗਰ ਦਿਨੋ ਦਿਨ ਮਸਤਾਨਾ ਹੋਣ ਲਗ ਗਿਆ ਤੇ ਉਹਦੇ ਵਿੱਚ ਐਸੀ ਆਈ ਕਿ ਛੋਲਿਆਂ ਦੀ ਰੋਟੀ ਰੁੱਖੀ ਮਿਲਣ ਲਗ ਗਈ। ਭਾਈ ਗੁਰਦਾਸ ਜੀ ਨੇ ਆ ਕੇ ਜਦੋਂ ਆਗਰੇ ਤੋਂ ਪ੍ਰਸ਼ਾਦਾ ਛਕਿਆ। ਕਹਿਣ ਲੱਗੇ, ਆਹ ਕੀ ਗੱਲ ਗੁਰੂ ਦੇ ਘਰ 'ਚ ਤਾਂ ਖੀਰਾਂ ਬਣਦੀਆਂ ਸੀ, ਪ੍ਰਸ਼ਾਦ ਬਣਦੇ ਸੀ। ਹੋਰ ਮਠਿਆਈਆਂ ਬਣਦੀਆਂ ਸੀ, ਆਹ ਪ੍ਰਸ਼ਾਦਾ ਸੁੱਕਾ ਮੈਨੂੰ ਦਿੱਤਾ

ਹੈ, ਮੈਂ ਰਿਸ਼ਤੇਦਾਰ ਹਾਂ। ਆਪਣੀ ਹੀ ਭੈਣ ਨੂੰ ਕਹਿਣ ਲੱਗੇ, ਬੀਬੀ ਭਾਨੀ ਨੂੰ ਕਹਿੰਦੇ ਭੈਣ ਇਹ ਕੀ ਗੱਲ ਹੋ ਗਈ। ਕਿਤੇ ਮੇਰਾ ਟੈਸਟ ਤਾਂ ਨਹੀਂ ਤੁਸੀਂ ਲੈ ਰਹੇ। ਐਹੋ ਜਿਹਾ ਪ੍ਰਸ਼ਾਦਾ ਤਾਂ ਲੰਘਦਾ ਹੀ ਨਹੀਂ ਹੈ, ਛੋਲਿਆਂ ਦਾ ਪਿਹਾਇਆ ਹੋਇਆ, ਸੂੜੀ ਵਾਲਾ ਤੇ ਇਹ ਪ੍ਰਸ਼ਾਦੇ ਕਿਉਂ? ਕਹਿੰਦੇ ਤੁਸੀਂ ਮਹਾਰਾਜ ਜੀ ਨੂੰ ਪੁੱਛ ਲਓ ਕਿ ਇਹ ਪ੍ਰਸ਼ਾਦੇ ਕਿਉਂ? ਕਹਿੰਦੇ, ਤੁਸੀਂ ਦੱਸੋ? ਕਹਿੰਦੇ ਦੱਸਣਾ ਕੀ ਹੈ? ਸੰਗਤਾਂ ਦੀਆਂ ਭੇਟਾ ਤਾਂ ਪ੍ਰਿਥੀ ਚੰਦ ਲੈ ਜਾਂਦਾ ਹੈ ਤੇ ਪ੍ਰਸ਼ਾਦਾ ਛਕਣ ਵਾਸਤੇ ਏਧਰ ਭੇਜ ਦਿੰਦਾ ਹੈ ਤੇ ਮਹਾਰਾਜ ਜੀ ਬੜੇ ਭੋਲੇ-ਭਾਲੇ ਨੇ ਤੇ ਹੁਣ ਹੁਕਮ ਕਰ ਦਿੱਤਾ ਕਿ ਛੋਲੇ ਬਣਾਓ, ਕਈ-ਕਈ ਦਿਨ ਲੰਗਰ ਮਸਤਾਨਾ ਵੀ ਹੋ ਜਾਇਆ ਕਰਦਾ ਹੈ। ਉਸ ਵੇਲੇ ਗੁਰੂ ਮਹਾਰਾਜ ਜੀ ਕੋਲ ਗਏ, ਜਾ ਕੇ ਕਹਿਣ ਲੱਗੇ ਮਹਾਰਾਜ! ਇਹ ਜਿਹੜਾ ਵਿਰੋਧੀ ਬੰਦਾ ਹੈ, ਜਿਹੜਾ ਦੌਰ ਚਲਦਾ ਹੈ, ਆਪਾਂ ਵੀ ਓਸ ਦੌਰ ਚੱਲੀਏ, ਤਾਂ ਠੀਕ ਹੋ ਸਕਦਾ ਹੈ, ਕ੍ਰਿਪਾ ਕਰੋ, ਸਾਨੂੰ ਆਗਿਆ ਦਿਓ ਅਸੀਂ ਕੋਈ ਉਦਮ ਕਰੀਏ, ਉਦਮ ਕਰਕੇ ਲੰਗਰ ਦੇ ਵਿੱਚ ਕੁਛ ਲੈ ਕੇ ਆਈਏ ਤਾਂ ਮਹਾਰਾਜ ਕਹਿੰਦੇ, ਭਾਈ! ਉਦਮ ਦੀ ਕਿਹੜੀ ਲੋੜ ਹੈ।

***ਕਾਹੇ ਰੇ ਮਨ ਚਿਤਵਹਿ ਉਦਮੁ***
***ਜਾ ਆਹਰਿ ਹਰਿ ਜੀਉ ਪਰਿਆ ॥***
***ਸੈਲ ਪਥਰ ਮਹਿ ਜੰਤ ਉਪਾਏ***
***ਤਾ ਕਾ ਰਿਜਕੁ ਆਗੈ ਕਰਿ ਧਰਿਆ ॥***
***ਅੰਗ - ੧੦***

ਸਾਰੇ ਹੀ ਜਿਹੜੇ ਨੇ ਪੱਥਰ ਉਪਾਏ ਹੋਏ, ਇਨ੍ਹਾਂ ਦੇ ਵਿੱਚ ਸੈਲ ਪੱਥਰ ਜਿਹੜਾ ਹੁੰਦਾ ਹੈ, ਉਹਦੇ ਵਿੱਚ ਕੀੜਾ ਹੁੰਦਾ ਹੈ, ਉਹਦੇ ਮੂੰਹ 'ਚ ਰਾਸ਼ਨ ਹੁੰਦਾ ਹੈ। ਪ੍ਰਮੇਸ਼ਰ ਉਥੇ ਪਹੁੰਚਾਉਂਦਾ ਹੈ। ਇੱਕ ਵਾਰੀ ਇੱਥੇ ਪੱਥਰ ਤੋੜਿਆ, ਗੁਰਦਾਸਪੁਰ। ਸੰਤ ਜਾ ਰਹੇ ਸੀ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ। ਕੀੜਾ ਨਿਕਲਿਆ ਤਾਂ ਨੌਕਰ ਦੌੜ ਕੇ ਆਏ ਤਾਂ ਕਹਿੰਦੇ ਮਹਾਰਾਜ! ਤੁਹਾਨੂੰ ਕੁਛ ਦਿਖਾਉਣਾ ਹੈ। ਮਹਾਤਮਾ ਚਲੇ ਗਏ, ਜਾ ਕੇ ਕੀ ਦੇਖਦੇ ਨੇ ਕਿ ਪੱਥਰ ਵਿੱਚ ਇੱਕ ਕੀੜਾ ਨਿਕਲ ਆਇਆ। ਜਗ੍ਹਾ ਬਣੀ ਹੋਈ ਹੈ ਓਹਦੀ। ਸਾਹ ਲੈਣ ਨੂੰ ਕੋਈ ਥਾਂ ਨਹੀਂ ਹੈ। ਕਹਿੰਦੇ, ਮਹਾਰਾਜ! ਦੇਖੋ, ਇਹਦੇ ਮੂੰਹ ਵਿੱਚ ਕੀ ਹੈ, ਅਸੀਂ ਉਦੋਂ ਦੇ ਹੀ ਹੈਰਾਨ ਹੋਈ ਜਾਂਦੇ ਹਾਂ। ਇੱਕ ਸਿੰਘ ਨੂੰ ਕਿਹਾ ਕਿ ਦੇਖ ਤਾਂ ਕੀ ਹੈ, ਕਹਿੰਦਾ ਮਹਾਰਾਜ! ਇਹ ਤਾਂ ਮਿੱਠਾ ਹੈ, ਚੀਨੀ ਵਰਗੀ ਕੋਈ ਚੀਜ਼ ਹੈ। ਉਸ ਵੇਲੇ ਮਹਾਰਾਜ ਨੇ ਸ਼ਬਦ ਉਚਾਰਿਆ, ***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥'*** ਇਹ ਉਚਾਰਦੇ ਹੀ ਸੀ ਕਿ ਭਾਈ ਮਾਧੋਦਾਸ ਆ ਗਏ। ਉਸ ਵੇਲੇ ਮਹਾਰਾਜ ਜੀ ਨੇ ਸ਼ਬਦ ਚਲਦੇ-ਚਲਦੇ ਵਿੱਚ ਬਦਲ ਦਿੱਤਾ।

***ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ***
***॥ ਗੁਰ ਪਰਸਾਦਿ ਪਰਮ ਪਦੁ ਪਾਇਆ***
***ਸੂਕੇ ਕਾਸਟ ਹਰਿਆ ॥ ਅੰਗ - ੧੦***

ਜਿਹੜੀ ਸੁੱਕੀ ਲੱਕੜੀ ਹੈ ਉਹ ਹਰੀ ਹੋ ਜਾਂਦੀ ਹੈ, ਗੁਰੂ ਦੀ ਕ੍ਰਿਪਾ ਹੋ ਜਾਵੇ। ਉਸ ਨੇ ਸਾਰੀ ਕਹਾਣੀ ਦੱਸੀ ਤੇ ਉਸ ਗੁਰਸਿੱਖ ਦਾ ਐਸਾ ਕਿਰਦਾਰ ਸੀ, ਇੱਕ ਵਾਰੀ ਉਹਦੇ ਕੋਲ ਇੱਕ ਗੁਰਸਿੱਖ ਆ ਗਿਆ। ਉਹਨੇ ਕਿਹਾ ਕਿ ਮੈਂ ਗੁਰੂ ਅਰਜਨ ਪਾਤਸ਼ਾਹ ਜੀ ਦੇ ਪਾਸੋਂ ਆਇਆ ਹਾਂ, ਬੜੀ ਸੇਵਾ ਕਰੀ ਕਿ ਮਹਾਰਾਜ ਦੇ ਦਰਸ਼ਨ ਕਰਕੇ ਆਇਆ ਹਾਂ ਤੇ ਬਚਨ ਸੁਣਾਉਣੇ ਸ਼ੁਰੂ ਕਰ ਦਿੱਤੇ ਉਹਨੇ। ਸੀਗਾ ਪਾਖੰਡੀ, ਠੱਗ ਸੀਗਾ। ਉਹ ਠੱਗਣ ਲਗ ਗਿਆ, ਭੋਲੇ ਭਾਲੇ ਗੁਰਸਿੱਖਾਂ ਨੂੰ। ਉਹ ਸੇਵਾ ਕਰਦਾ ਹੈ, ਪ੍ਰਸ਼ਾਦ ਪਾਣੀ ਛਕਾ ਕੇ, ਅੰਮ੍ਰਿਤ ਵੇਲੇ ਕਹਿਣ ਲੱਗੇ ਕਿ ਪ੍ਰੇਮੀਆਂ! ਰਾਤ ਤਾਂ ਤੂੰ ਕੁਵੇਲੇ ਆਇਆ ਹੈਂ। ਜੋ ਘਰ ਵਿੱਚ ਸੀ ਛਕਾ ਦਿੱਤਾ ਤੇ ਹੁਣ ਮੈਂ ਜਾ ਕੇ ਵਧੀਆ ਥੋੜ੍ਹੀ ਮਠਿਆਈ ਵੀ ਲੈ ਕੇ ਆਵਾਂਗਾ ਤੇ ਬਾਕੀ ਸਬਜ਼ੀ ਵੀ ਲਿਆਵਾਂਗਾ, ਫਲ ਵੀ ਲਿਆਵਾਂਗਾ ਤੇ ਥੋੜ੍ਹੀ ਦੇਰ ਲੱਗੇਗੀ, ਪ੍ਰਸ਼ਾਦਾ ਤਿਆਰ ਕਰਨ ਨੂੰ, ਤੁਸੀਂ ਆ ਜਾਓ, ਪ੍ਰਸ਼ਾਦਾ ਛਕੇ ਬਿਨਾਂ ਨਹੀਂ ਜਾਣਾ। ਭਾਈ ਮਾਧੋ ਜੀ ਚਲੇ ਜਾਂਦੇ ਨੇ ਤੇ ਇਹਨੇ ਪਿਛੋਂ ਕੀ ਕਰਿਆ, ਘਰਵਾਲੀ ਵਲ ਦੇਖਿਆ ਉਹਨੇ ਗਹਿਣੇ ਪਾਏ ਹੋਏ ਸੀ। ਇਹ ਲਾਲਚ ਦੇ ਵਿੱਚ ਅੰਨਾ ਹੋ ਗਿਆ, ਇਹਨੇ ਜਾ ਕੇ ਓਹਦਾ ਗਲ ਘੁੱਟ ਦਿੱਤਾ। ਗਲ ਘੁੱਟ ਕੇ ਸਾਰੇ ਹੀ ਗਹਿਣੇ ਲਾਹ ਲਏ, ਪੋਟਲੀ ਬੰਨ੍ਹ ਲਈ, ਜਦੋਂ ਨਿਕਲਣ ਲੱਗਿਆ ਉਸ ਵੇਲੇ ਭਾਈ ਮਾਧੋ ਦਾਸ ਆ ਗਏ। ਉਨ੍ਹਾਂ ਨੇ ਇੱਕ ਦਮ ਦੇਖ ਲਿਆ ਕਿ ਇਹ ਸਿੱਖ ਕਾਹਲੀ 'ਚ ਕਿਉਂ ਹੈ, ਕੋਈ ਗੱਲ ਗੜਬੜ ਹੈ। ਅੰਦਰ ਗਏ ਤਾਂ ਦੇਖਿਆ ਕਿ ਘਰਵਾਲੀ ਮਰੀ ਪਈ ਹੈ, ਉਨ੍ਹਾਂ ਨੇ ਚੁੱਕਿਆ ਉਸ ਨੂੰ, ਲਿਟਾ ਦਿੱਤਾ ਤੇ ਲਿਟਾ ਕੇ ਉਤੇ ਚਾਦਰ ਪਾ ਦਿੱਤੀ। ਕਹਿਣ ਲੱਗੇ, ਲੈ ਗੁਰਸਿੱਖਾ! ਦੇਖ ਤੈਨੂੰ ਪਤਾ ਹੈ ਜਾਂ ਮੈਨੂੰ ਪਤਾ ਹੈ, ਕੋਈ ਗੱਲ ਨਹੀਂ ਹੈ, ਪ੍ਰਸ਼ਾਦਾ ਛਕੇ ਬਿਨਾਂ ਤਾਂ ਮੈਂ ਤੈਨੂੰ ਨਹੀਂ ਜਾਣ ਦੇਣਾ। ਆਪ ਪ੍ਰਸ਼ਾਦਾ ਬਣਾਇਆ ਤੇ ਆਪ ਪ੍ਰਸ਼ਾਦਾ ਛਕਾਇਆ। ਗੁਰੂ ਮਹਾਰਾਜ ਹੱਦ ਤੋਂ ਜ਼ਿਆਦਾ ਪ੍ਰਸੰਨ ਸੀ, ਉਹਦੀ ਕਰਨੀ ਦੇ ਉੱਤੇ। ਸੋ ਇਹ ਭਾਈ ਮਾਧੋ ਕਸ਼ਮੀਰ ਵਿੱਚ ਪ੍ਰਚਾਰ ਕਰਦੇ ਸੀ। ਇਨ੍ਹਾਂ ਦੇ ਬਚਨ ਵਿੱਚ ਸੱਤਿਆ ਸੀ, ਬਚਨ 'ਚ ਸੱਤਿਆ ਉਹਦੇ ਹੁੰਦੀ ਹੈ ਜਿਹੜਾ ਆਪ ਕਮਾਈ ਕਰਦਾ ਹੋਵੇ ਫੇਰ ਦੂਸਰਿਆਂ ਨੂੰ ਆਪਣੇ ਅਨੁਭਵ ਦੇ ਵਿਚੋਂ ਗੁਰੂ ਦੇ ਬਚਨ ਵੰਡਦਾ ਹੋਵੇ। ਉਹਦੇ ਬਚਨ 'ਚ ਸੱਤਿਆ ਹੁੰਦੀ ਹੈ -

***ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥***
***ਤਿਸ ਕੀ ਸੀਖ ਤਰੈ ਸੰਸਾਰੁ ॥ ਅੰਗ - ੨੬੯***

ਭਾਈ ਸੇਵਾ ਰਾਮ ਕਸ਼ਮੀਰ ਵਿੱਚ ਰਹਿੰਦੇ ਸੀ, ਉਨ੍ਹਾਂ ਦੀ ਮਾਈ ਸੀ ਬਿਰਧ। ਉਹਨੂੰ ਗੁਰੂ ਮਹਾਰਾਜ ਦੇ ਬਚਨ ਸੁਣਾਏ ਜਿਸ ਵਕਤ, ਉਹਨੂੰ ਪਿਆਰ ਲਗ ਗਿਆ ਗੁਰੂ ਮਹਾਰਾਜ ਨਾਲ। ਬਹੁਤ ਪਿਆਰ ਲਗ ਗਿਆ ਤੇ ਪਿਆਰ ਦੇ ਵਿਚ ਹਰ ਵਕਤ ਉਡੀਕਦੀ ਰਹਿੰਦੀ ਹੈ ਤੇ ਹਰ ਵਕਤ ਲੋਚਦੀ ਹੈ ਕਿ ਕੋਈ ਐਸਾ ਪ੍ਰੇਮੀ ਮਿਲ ਜਾਵੇ ਕਿ ਜਿਹੜਾ ਮੈਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਾ ਦੇਵੇ ਤੇ ਮੈਨੂੰ ਦਰਸ਼ਨ ਹੋ ਜਾਣ। ਹਿਰਦੇ 'ਚੋਂ ਐਸੀਆਂ ਬੇਨਤੀਆਂ ਨਿਕਲਦੀਆਂ ਰਹਿੰਦੀਆਂ ਨੇ -

***ਧਾਰਨਾ - ਕੋਈ ਆਣ ਕੇ ਮਿਲਾਵੇ ਪ੍ਰੀਤਮ***
***ਪਿਆਰਾ ਲੋਚਾ ਹੈ ਦੀਦਾਰਿਆਂ ਦੀ।***
***ਅਸੁਨਿ ਪ੍ਰੇਮ ਉਮਾਹੜਾ***
***ਕਿਉ ਭੁਲਿਆਂ ਮਿਲੀਐ ਹਰਿ ਜਾਇ ॥***

***ਮਨਿ ਤਨਿ ਪਿਆਸ ਦਰਸਨ ਘਣੀ***
***ਕੋਈ ਆਣਿ ਮਿਲਾਵੈ ਮਾਇ ॥ ਅੰਗ - ੧੩੫***

ਮਨ ਦੇ ਅੰਦਰ ਲੋਚਾ ਹੈ ਕਿ ਮੈਂ ਦਰਸ਼ਨ ਗੁਰੂ ਦਾ ਕਰਾਂ। ਹੱਦ ਤੋਂ ਜ਼ਿਆਦਾ ਖਿੱਚ ਪੈਦਾ ਹੋ ਗਈ, ਦਰਸ਼ਨ ਕੀਤੇ ਨਹੀਂ ਹਨ, ਲੇਕਿਨ ਗੁਰੂ ਦੀਆਂ ਸਾਖੀਆਂ ਸੁਣ ਕੇ ਬਚਨ ਸੁਣ ਕੇ ਮਨ ਦੇ ਅੰਦਰ ਪਿਆਰ ਪੈਦਾ ਹੋ ਗਿਆ ਤੇ ਗੁਰੂ ਮਹਾਰਾਜ ਜੀ ਦਾ ਪਤਾ ਲੱਗਿਆ ਕਿ ਉਹ ਤਾਂ ਗਵਾਲੀਅਰ ਨੇ ਅੱਜਕੱਲ੍ਹ। ਸੱਤ ਸੌ ਮੀਲ ਅੰਮ੍ਰਿਤਸਰ ਤੇ ਉਥੋਂ ਫੇਰ ਕਿੰਨੇ ਮੀਲ ਅੱਗੇ ਗਵਾਲੀਅਰ ਪਰ ਅੰਦਰ ਵਿਸ਼ਵਾਸ਼ ਹੈ ਕਿ ਮੇਰੇ ਪਿਆਰ ਦੀ ਖਿੱਚ ਦੇ ਖਿੱਚੇ ਹੋਏ, ਗੁਰੂ ਮਹਾਰਾਜ ਜ਼ਰੂਰ ਆਉਣਗੇ। ਜੇ ਉਹ ਧੰਨੇ ਦਾ ਆ ਕੇ ਪ੍ਰਸ਼ਾਦਾ ਛਕ ਸਕਦੇ ਨੇ ਤਾਂ ਮੇਰਾ ਪ੍ਰਸ਼ਾਦਾ ਵੀ ਛਕਣਗੇ। ਏਸ ਆਸ ਵਿੱਚ ਰਹਿੰਦੀ ਹੈ, ਰੋਜ਼ ਪ੍ਰਸ਼ਾਦਾ ਗੁਰੂ ਮਹਾਰਾਜ ਵਾਸਤੇ ਤਿਆਰ ਕਰਕੇ ਇੱਕ ਥੜ੍ਹਾ ਬਣਾਇਆ ਹੋਇਆ ਹੈ ਉਹਦੇ ਉੱਤੇ ਪਰੋਸ ਕੇ ਰੱਖ ਦਿੰਦੀ ਹੈ ਕਿ ਉਹ ਆਉਣਗੇ ਤੇ ਪ੍ਰਸ਼ਾਦਾ ਜ਼ਰੂਰ ਛਕਣਗੇ। ਪਿਆਰ ਵਧਦਾ-ਵਧਦਾ ਹੱਦ ਤੋਂ ਜ਼ਿਆਦਾ ਐਸੀ ਨੌਬਤ 'ਤੇ ਪਹੁੰਚ ਗਿਆ। ਜਿੱਥੇ ਜੀਉਣਾ ਔਖਾ ਹੋ ਜਾਇਆ ਕਰਦਾ ਹੈ। ਜਿਸਦੇ ਬਾਰੇ ਗੁਰੂ ਮਹਾਰਾਜ ਜੀ ਨੇ, ਭਾਈ ਗੁਰਦਾਸ ਜੀ ਨੇ ਐਸੇ ਪ੍ਰਮਾਣ ਦਿੱਤੇ ਨੇ -

***ਜਿਉ ਮਛੁਲੀ ਬਿਨੁ ਪਾਣੀਐ***
***ਕਿਉ ਜੀਵਣੁ ਪਾਵੈ ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥***
***ਭਵਰੁ ਲੋਭੀ ਕੁਸਮ ਬਾਸੁ ਕਾ***
***ਮਿਲਿ ਆਪੁ ਬੰਧਾਵੈ ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ***
***ਦੇਖਿ ਦਰਸੁ ਅਘਾਵੈ ॥ ਅੰਗ - ੭੦੮***

ਜਦੋਂ ਪਿਆਰ ਪੈਦਾ ਹੁੰਦਾ ਹੈ ਉਹਦੀਆਂ ਨੌਂ ਨਿਸ਼ਾਨੀਆਂ ਹੋਇਆ ਕਰਦੀਆਂ ਨੇ -

***ਆਸ਼ਕਾਰਾ ਨਵ ਨੀਸ਼ਾਨੀ ਐ ਪਿਸਰ,***
***ਆਹ ਸਰਦੋ, ਰੰਗ ਜ਼ਰਦੋ ਚਸ਼ਮਤਰ।***
***ਕਮਗੁਫਤਨੋ, ਕਮ ਖੁਰਦਨੋਂ,***
***ਖੁਆਬਸ਼ ਹਰਾਮ, ਇੰਤਜ਼ਾਰੀ, ਬੇਕਰਾਰੀ,***
***ਦਸਤਸਰ।***

ਸੋ ਐਸੀ ਹਾਲਤ ਹੋ ਜਾਇਆ ਕਰਦੀ ਹੈ ਕਿ ਨਾ ਖਾਣ ਨੂੰ ਜੀਅ ਕਰਦਾ ਹੈ, ਖਿੱਚ ਬਣੀ ਰਹਿੰਦੀ ਹੈ, ਹਰ ਵਕਤ ਸੁਰਤ ਉਥੇ ਰਹਿੰਦੀ ਹੈ। ਜਦੋਂ ਐਸਾ ਗੁਰੂ ਮਹਾਰਾਜ ਨਾਲ ਪਿਆਰ ਹੋਇਆ। ਮਹਾਰਾਜ ਫੁਰਮਾਨ ਕਰਦੇ ਨੇ ਕਿ ਜਿਹਦੇ ਹਿਰਦੇ 'ਚ ਪਿਆਰ ਹੋਵੇ ਉਹ ਤਾਂ ਭਾਈ ਜੀਉਂਦਾ, ਰੁਮਕਦਾ ਹਿਰਦਾ ਹੋਇਆ ਕਰਦਾ ਹੈ। ਜਿਸ ਹਿਰਦੇ 'ਚ ਪਿਆਰ ਨਹੀਂ ਹੁੰਦਾ, ਉਹ ਮਸਾਣਾਂ ਦੀ ਧਰਤੀ ਜਿਵੇਂ ਜਲੀ ਹੋਈ ਹੁੰਦੀ ਹੈ, ਐਸੇ ਤਰ੍ਹਾਂ ਦੇ ਨਾਲ ਹੋਇਆ ਕਰਦੀ ਹੈ। ਉਹਦੇ ਹਿਰਦੇ ਦੀ ਹਾਲਤ -

***ਧਾਰਨਾ - ਉਹ ਤਨ ਹੈ ਮਸਾਣਾਂ ਵਰਗਾ,***
***ਹਿਰਦਾ ਜਿਹੜਾ ਖਾਲੀ ਪਿਆਰ ਤੋਂ।***

***ਬਿਰਹਾ ਬਿਰਹਾ ਆਖੀਐ***

XXXXX

***ਬਿਰਹਾ ਤੂ ਸੁਲਤਾਨੁ ॥***
***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ***
***ਸੋ ਤਨੁ ਜਾਣੁ ਮਸਾਨੁ ॥ ਅੰਗ - ੧੩੭੯***

ਉਹ ਤਾਂ ਕਿਸੇ ਕੰਮ ਦਾ ਬੰਦਾ ਨਹੀਂ, ਜਿਹੋ ਜਿਹੀ ਲੱਕੜੀ ਹੋਈ ਓਹੋ ਜਿਹਾ ਬੰਦਾ ਹੋਇਆ, ਜਿਹਦੇ ਹਿਰਦੇ 'ਚ ਕਦੇ ਪਿਆਰ ਦੀ ਰੌ ਨਹੀਂ ਰੁਮਕਦੀ। ਪਿਆਰ ਹੀ ਜੀਵਨ ਹੈ ਆਦਮੀ ਦਾ। ਸੋ ਐਸੀ ਖਿੱਚ ਪੈਂਦੀ ਹੈ ਮਨ ਦੇ ਅੰਦਰ ਕਿ ਮਾਤਾ ਦਾ ਨਾਮ ਹੈ ਭਾਗਭਰੀ, ਭਾਈ ਸੇਵਾ ਰਾਮ ਦੀ ਮਾਤਾ ਹੈ ਉਹ, ਸ੍ਰੀ ਨਗਰ ਰਹਿੰਦੀ ਹੈ। ਹਰ ਵਕਤ ਗੁਰੂ ਮਹਾਰਾਜ ਦੇ ਬਚਨ ਕਰੀ ਜਾਂਦੀ ਹੈ। ਇੱਕੋ ਹੀ ਗੱਲ ਜ਼ੁਬਾਨ 'ਤੇ ਰਹਿੰਦੀ ਹੈ ਤੇ ਨਾਲ ਸਿੱਕਦੀ ਹੈ ਕਿ ਹੇ ਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਭਾਵੇਂ ਤੁਸੀਂ ਗਵਾਲੀਅਰ ਗਏ ਹੋਏ ਓਂ, ਭਾਵੇਂ ਤੁਸੀਂ ਵਿਦੇਸ਼ 'ਚ ਗਏ ਹੋਏ ਓਂ। ਪਰ ਤੁਸੀਂ ਤਾਂ ਸਮਰੱਥ ਓਂ, ਤੁਹਾਨੂੰ ਆਉਣਾ ਕੀ ਔਖਾ ਹੈ। ਜੇ ਧੰਨੇ ਦਾ ਪ੍ਰਸ਼ਾਦਾ ਛਕ ਲਿਆ ਆ ਕੇ ਪ੍ਰਭੂ ਨੇ, ਨਾਮਦੇਵ ਦਾ ਦੁੱਧ ਪੀ ਲਿਆ ਤਾਂ ਤੁਸੀਂ ਵੀ ਆ ਸਕਦੇ ਓਂ। ਗੁਰੂ ਨਾਨਕ ਪਾਤਸ਼ਾਹ ਜੇ ਜਾ ਸਕਦੇ ਨੇ ਦੂਰ ਦਰਾਜ, ਕਿੱਥੇ ਲੰਕਾ ਦਾ ਰਾਜਾ ਹੈ ਕਿੱਥੇ ਗੁਰੂ ਨਾਨਕ ਨੇ, ਜਦੋਂ ਯਾਦ ਵਧ ਗਈ ਉਸੇ ਵੇਲੇ ਜਾ ਕੇ ਦਰਸ਼ਨ ਦੇ ਦਿੱਤੇ। ਤੁਸੀਂ ਵੀ ਆ ਸਕਦੇ ਓਂ, ਕੋਈ ਔਖਾ ਨਹੀਂ, ਤੁਸੀਂ ਮੈਨੂੰ ਦਰਸ਼ਨ ਦਿਓ। ਹਰ ਰੋਜ਼ ਪ੍ਰਸ਼ਾਦਾ ਤਿਆਰ ਕਰਦੀ ਹੈ ਕਿ ਪਤਾ ਨਹੀਂ ਕਿਹੜੇ ਵੇਲੇ ਗੁਰੂ ਮਹਾਰਾਜ ਆ ਜਾਣ ਤੇ ਆ ਕੇ ਪ੍ਰਸ਼ਾਦਾ ਛਕ ਲੈਣ। ਐਸੇ ਪਿਆਰ ਦੇ ਵਿੱਚ ਜਦੋਂ ਆਪਣੇ ਸਰੀਰ ਵਲ ਦੇਖਦੀ ਹੈ, ਉਮਰ ਵਲ ਦੇਖਦੀ ਹੈ ਤਾਂ ਉਮਰ ਬੜੀ ਪੁੱਗੀ ਹੋਈ ਹੈ, ਨੱਬੇ ਦੇ ਕਰੀਬ ਜਾਣ ਵਾਲੀ ਹੋਈ ਹੋਈ ਹੈ ਤੇ ਉਸ ਵੇਲੇ ਸੰਸਾਰ ਚੱਕਰ ਦੇਖਦੀ ਹੈ ਕਿ ਇਸ ਸੰਸਾਰ 'ਚ ਤਾਂ ਰਹਿਣਾ ਨਹੀਂ। ਹੁਣ ਕਿੰਨੇ ਕੁ ਦਿਨ ਮੇਰੇ ਸਰੀਰ ਦੀ ਹੋਰ ਮਿਆਦ ਹੈ, ਸਿੱਕਦੀ ਨੂੰ ਮੈਨੂੰ, ਸਾਲ ਲੰਘ ਗਏ, ਸਮਾਂ ਲੰਘ ਗਿਆ ਤੇ ਅਜੇ ਤਕ ਦਰਸ਼ਨ ਨਹੀਂ ਹੋਏ। ਉਸ ਵੇਲੇ ਕੁਦਰਤੀ ਐਸਾ ਖਿਆਲ ਅੰਦਰੋਂ ਪੈਦਾ ਹੋ ਜਾਂਦਾ ਹੈ -

***ਧਾਰਨਾ - ਦਿਨ ਥੋੜ੍ਹੇ ਰਹਿ ਗਏ***
***ਭਇਆ ਪੁਰਾਣਾ ਚੋਲਾ ਜੀ।***

***ਬਾਲ ਜੁਆਨੀ ਅਰੁ ਬਿਰਧਿ ਫੁਨਿ***
***ਤੀਨਿ ਅਵਸਥਾ ਜਾਨਿ ॥ ਅੰਗ - ੧੪੨੮***

ਵੈਸੇ ਤਾਂ ਪਤਾ ਨਹੀਂ ਹੈ ਕਿਹੜੇ ਵੇਲੇ ਕਾਲ ਦਾ ਗੁਲੇਲਾ ਜਾਏ -

***ਕਾਲੁ ਬਿਆਲੁ ਜਿਉ ਪਰਿਓ ਡੋਲੈ***
***ਮੁਖੁ ਪਸਾਰੇ ਮੀਤ ॥ ੧ ॥***
***ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ***
***ਸਮਝਿ ਰਾਖਉ ਚੀਤਿ ॥ ਅੰਗ - ੬੩੧***

ਕੋਈ ਪਤਾ ਨਹੀਂ ਹੈ ਕਾਲ ਦਾ ਕਿ ਕਿਹੜੇ ਵੇਲੇ ਝਪਟਾ ਪੈ ਜਾਵੇ। ਐਸਾ ਮਹਾਰਾਜ ਜੀ ਫੁਰਮਾਨ ਕਰਦੇ ਨੇ -

***'ਚਲਦਾ'***

# ਅਰਦਾਸ ਸ਼ਕਤੀ

**_ਰਘਬੀਰ ਸਿੰਘ 'ਬੀਰ'_**

## ਭੂਮਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਵਾਹਿਗੁਰੂ ਜੀ ਦੇ ਸੁਭਾਉ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਦਸਿਆ ਗਿਆ ਹੈ। ਭਾਵੇਂ ਇਹ ਗੱਲ ਵੀ ਲਿਖੀ ਹੈ ਕਿ ਵਾਹਿਗੁਰੂ ਜੀ ਦਾ ਅੰਤ ਜਾਂ ਪਾਰਾਵਾਰ ਨਹੀਂ ਪਾ ਸਕੀਦਾ, ਪਰ ਨਾਲ ਹੀ ਲਿਖਿਆ ਹੈ ਕਿ ਉਹ ਪ੍ਰੇਮ ਨਾਲ, ਭਗਤੀ ਨਾਲ, ਸਵਾਸ-ਸਵਾਸ ਨਿਰਮਾਣ ਸਿਮਰਨ ਕਰਨ ਨਾਲ ਵੱਸ ਆ ਜਾਂਦਾ ਹੈ ਅਤੇ ਆਪਣੇ ਬੰਦੇ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ।

**_ਇਛਾ ਪੂਰਕੁ ਸਰਬ ਸੁਖਦਾਤਾ ਹਰਿ<br>ਜਾ ਕੈ ਵਸਿ ਹੈ ਕਾਮਧੇਨਾ।<br>ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ<br>ਤਾ ਸਰਬ ਸੁਖ ਪਾਵਹਿ ਮੇਰੇ ਮਨਾ।_**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਸ਼ਾ ਅਨੁਸਾਰ ਵਾਹਿਗੁਰੂ ਨੂੰ ਪਿਆਰ ਨਾਲ ਯਾਦ ਕਰਨ ਵਾਲਾ, ਵਾਹਿਗੁਰੂ ਜੀ ਅੱਗੇ ਜੋ ਅਰਦਾਸ ਕਰੇ, ਵਾਹਿਗੁਰੂ ਜੀ ਪੂਰੀ ਕਰਦੇ ਹਨ। ਏਥੇ ਸਵਾਲ ਅਤੇ ਸ਼ੰਕਾ ਪੈਦਾ ਹੋ ਸਕਦਾ ਹੈ ਕਿ ਵਾਹਿਗੁਰੂ ਜੀ ਐਸਾ ਕਿਉਂ ਕਰਦੇ ਹਨ? ਕਿਉਂ ਆਪਣੇ ਪਿਆਰੇ ਦੀਆਂ, ਆਪਣੇ ਭਗਤ ਦੀਆਂ ਅਰਦਾਸਾਂ ਸੁਣਦੇ ਤੇ ਪੂਰੀਆਂ ਕਰਦੇ ਹਨ? ਕਿਉਂ ਆਪਣੇ ਭਗਤ ਅਤੇ ਦੂਸਰੇ ਆਮ ਆਦਮੀਆਂ ਵਿਚ ਵਿਤਕਰਾ ਜਾਂ ਫਰਕ ਸਮਝਦੇ ਹਨ? ਜੇਕਰ ਵਾਹਿਗੁਰੂ ਜੀ ਆਪਣੇ ਭਗਤ ਦੀ ਅਰਦਾਸ ਸੁਣਦੇ ਹਨ ਅਤੇ ਜਿਹੜਾ ਵਾਹਿਗੁਰੂ ਦੀ ਭਗਤੀ ਨਾ ਕਰੇ ਉਸ ਦੀ ਅਰਦਾਸ ਨਹੀਂ ਸੁਣਦੇ ਤਾਂ ਵਾਹਿਗੁਰੂ ਜੀ ਖੁਸ਼ਾਮਦ ਪਸੰਦ ਹਨ। ਜਿਹੜਾ ਖੁਸ਼ਾਮਦ ਕਰਾਣ ਵਾਲਾ ਹੋਵੇ ਉਹ ਨਿਆਂਕਾਰੀ ਜਾਂ ਇਨਸਾਫ ਕਰਨ ਵਾਲਾ ਨਹੀਂ ਹੋ ਸਕਦਾ?

ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਸ਼ੰਕੇ ਦਾ ਬੜਾ ਵਿਗਿਆਨਕ ਉਤਰ ਦਿੰਦੇ ਹਨ। ਆਪ ਜੀ ਦਸਦੇ ਹਨ ਕਿ ਵਾਹਿਗੁਰੂ ਜੀ ਨਿਯਮਰੂਪ ਹਨ। ਉਨ੍ਹਾਂ ਦੇ ਨਿਯਮ ਅਟੱਲ ਹਨ। ਨਾ ਉਨ੍ਹਾਂ ਦੇ ਨਿਯਮ, ਨਾ ਵਾਹਿਗੁਰੂ ਜੀ ਆਪ ਕਦੀ ਆਪਣੇ ਸੁਭਾਵ ਵਿਚ ਬਦਲਦੇ ਹਨ। ਵਾਹਿਗੁਰੂ ਜੀ ਅਤੇ ਉਨ੍ਹਾਂ ਦੇ ਨਿਯਮ ਸਭ ਵਾਸਤੇ ਇਕੋ ਜਿਹੇ ਹਨ। ਜਿਵੇਂ ਸੂਰਜ ਸਾਰੀ ਦੁਨੀਆਂ ਉਤੇ ਇਕੋ ਜਿਹਾ ਚਮਕਦਾ ਹੈ, ਉਸੇ ਤਰ੍ਹਾਂ ਵਾਹਿਗੁਰੂ ਜੀ ਦੀ ਮਿਹਰ ਹਰ ਇਕ ਵਾਸਤੇ ਇਕੋ ਜਿਹੀ ਹੈ। ਵਾਹਿਗੁਰੂ ਜੀ ਕ੍ਰਿਪਾਲੂ ਤੇ ਦਿਆਲੂ ਹਨ। ਉਹ ਕਿਸੇ ਨਾਲ, ਭਾਵੇਂ ਉਹ ਚੰਗਾ ਹੋਵੇ ਭਾਵੇਂ ਉਹ ਮੰਦਾ, ਕੋਈ ਵਿਤਕਰਾ ਜਾਂ ਲਿਹਾਜ਼ ਨਹੀਂ ਰਖਦੇ। ਪਰ ਜਿਵੇਂ ਸੂਰਜ ਚੜ੍ਹਨ ਉਤੇ ਉਸ ਦੀ ਧੁੱਪ ਤਾਂ ਸਭ ਲਈ ਇਕੋ ਜਿਹੀ ਹੁੰਦੀ ਹੈ ਪਰ ਜਿਹੜੇ ਆਪਣੇ ਘਰਾਂ ਵਿਚ ਵੜ ਕੇ, ਆਪਣੇ ਬੂਹੇ ਬਾਰੀਆਂ ਬੰਦ ਰਖਣ, ਉਨ੍ਹਾਂ ਨੂੰ ਸੂਰਜ ਦੀ ਧੁੱਪ ਹੁੰਦੀ ਹੋਈ ਵੀ ਨਹੀਂ ਪਹੁੰਚਦੀ। ਜਿਹੜੇ ਆਪਣੇ ਘਰਾਂ ਤੋਂ ਬਾਹਰ ਨਿਕਲ ਕੇ ਸੂਰਜ ਦੀ ਧੁੱਪ ਤੋਂ ਨਿੱਘ ਅਤੇ ਰੌਸ਼ਨੀ, ਬਗੈਰ ਕਿਸੇ ਵਿਤਕਰੇ ਜਾਂ ਲਿਹਾਜ਼ ਦੇ ਪ੍ਰਾਪਤ ਕਰਨਗੇ। ਇਸ ਤਰ੍ਹਾਂ ਵਾਹਿਗੁਰੂ ਜੀ ਤਾਂ ਕ੍ਰਿਪਾਨਿਧ ਹਨ ਅਤੇ ਕਦੀ ਕਿਸੇ ਨੂੰ ਨਿਰਾਸ਼ ਨਹੀਂ ਕਰਦੇ, ਕਦੀ ਕਿਸੇ ਦੇ ਔਗੁਣਾਂ ਨੂੰ ਨਹੀਂ ਵਿਚਾਰਦੇ ਪਰ ਜਿਹੜੇ ਮਿੱਤਰ ਵਾਹਿਗੁਰੂ ਜੀ ਦੀ ਮਿਹਰ ਨੂੰ ਆਪਣੇ ਤਕ ਨਹੀਂ ਆਉਣ ਦਿੰਦੇ ਜਾਂ ਜਿਹੜੇ ਲੋਕ ਵਾਹਿਗੁਰੂ ਜੀ ਅਤੇ ਆਪਣੇ ਦਰਮਿਆਨ ਅਗਿਆਨਤਾ ਦੀ ਦੀਵਾਰ ਖੜ੍ਹੀ ਕਰ ਲੈਂਦੇ ਹਨ, ਉਨ੍ਹਾਂ ਤਕ ਵਾਹਿਗੁਰੂ ਜੀ ਦੀ ਸਹਾਇਤਾ ਜਾਂ ਮਿਹਰ ਨਹੀਂ ਪਹੁੰਚਦੀ। ਇਸ ਦਾ ਕਾਰਨ ਕੇਵਲ ਐਸੇ ਮਿੱਤਰਾਂ ਦਾ ਅਰਦਾਸ ਦੇ ਸਿਧਾਂਤ ਅਤੇ ਅਰਦਾਸ ਦੇ ਹੁਨਰ ਤੋਂ ਅਨਜਾਣ ਹੋਣਾ ਹੈ। ਵਾਹਿਗੁਰੂ ਦੇ ਅਤੇ ਇਨਸਾਨ ਦੇ ਦਰਮਿਆਨ ਦੀਵਾਰ ਦੇ ਹੋਣ ਤੋਂ ਸਾਡੀ ਮੁਰਾਦ ਵਾਹਿਗੁਰੂ ਜੀ ਉਤੇ ਇਨਸਾਨ ਦੀ ਬੇ-ਵਿਸ਼ਵਾਸ਼ੀ, ਬੇ-ਪ੍ਰਤੀਤੀ, ਵਾਹਿਗੁਰੂ ਜੀ ਸਬੰਧੀ ਅਨੇਕ ਪ੍ਰਕਾਰ ਦੇ ਸ਼ੱਕ, ਸ਼ੰਕੇ ਇਤਰਾਜ਼ ਆਦਿ ਹਨ। ਸਮੁੰਦਰ ਦੇ ਕੋਲ ਜੇਕਰ ਇਕ ਛੋਟਾ ਜਿਹਾ ਤਾਲਾਬ ਹੋਵੇ ਅਤੇ ਉਸ ਤਾਲਾਬ ਦਾ ਸਮੁੰਦਰ ਨਾਲ ਇਕ ਨਾਲੀ ਨੂੰ ਇੱਟਾਂ-ਰੋੜੇ ਪਾ ਕੇ ਬੰਦ ਕਰ ਦੇਈਏ ਤਾਂ ਉਸ ਸਮੁੰਦਰ ਦਾ ਪਾਣੀ ਆਉਣਾ ਬੰਦ ਹੋ ਜਾਵੇਗਾ ਅਤੇ ਤਾਲਾਬ ਖੁਸ਼ਕ ਹੋ ਜਾਵੇਗਾ। ਇਸੇ ਤਰ੍ਹਾਂ ਸਾਡੇ ਅਤੇ ਵਾਹਿਗੁਰੂ ਦੇ ਦਰਮਿਆਨ ਇਕ ਸੂਖਸ਼ਮ ਰਿਸ਼ਤਾ (ਨਾਲੀ) ਹੈ ਜੋ ਕਿ ਸ਼ੱਕ, ਸ਼ੰਕੇ, ਬੇ-ਵਿਸ਼ਵਾਸ਼ੀ ਰੂਪੀ ਰੋੜੇ ਪੱਥਰਾਂ ਨਾਲ ਬੰਦ ਹੋ ਜਾਂਦਾ ਹੈ ਅਤੇ ਵਾਹਿਗੁਰੂ ਜੀ ਤਕ ਸਾਡੀਆਂ ਅਰਦਾਸਾਂ ਪਹੁੰਚਣ ਹੀ ਨਹੀਂ ਦਿੰਦਾ। ਇਸ ਵਿਚ ਵਾਹਿਗੁਰੂ ਜੀ ਦਾ ਕਸੂਰ ਨਹੀਂ, ਸਾਡੀ ਅਗਿਆਨਤਾ, ਸਾਡੀ ਬੇ-ਵਿਸ਼ਵਾਸ਼ੀ ਦਾ ਕਸੂਰ ਹੈ।

ਇਸ ਪੁਸਤਕ ਵਿਚ ਉਨ੍ਹਾਂ ਸ਼ੱਕ ਸ਼ੰਕਿਆਂ ਆਦਿ ਦਾ ਵਰਨਣ ਕੀਤਾ ਗਿਆ ਹੈ, ਜਿਹੜੇ ਸਾਡੀ ਅਰਦਾਸ ਨੂੰ ਵਾਹਿਗੁਰੂ ਤਕ ਨਹੀਂ ਪਹੁੰਚਣ ਦਿੰਦੇ ਅਤੇ ਅਰਦਾਸ ਦੇ ਸਫਲ ਹੋਣ ਵਾਸਤੇ ਜੋ ਸ਼ਰਤਾਂ ਲਾਜ਼ਮੀ ਹਨ, ਉਨ੍ਹਾਂ ਦੀ ਆਪਣੇ ਵਲੋਂ ਵਿਸਥਾਰਪੂਰਬਕ ਵਿਆਖਿਆ ਕੀਤੀ ਗਈ ਹੈ।

ਅਰਦਾਸ ਦੇ ਸਿਧਾਂਤ ਦੀ ਜੇਕਰ ਸਾਨੂੰ ਸਮਝ ਅਤੇ ਅਰਦਾਸ ਕਰਨ ਦਾ ਹੁਨਰ ਆ ਜਾਵੇ ਤਾਂ ਅਸੀਂ ਵਾਹਿਗੁਰੂ ਜਿਹੀ ਸਰਬ-ਸ਼ਕਤੀਮਾਨ ਹਸਤੀ ਤੋਂ ਆਪਣੇ ਸਾਰੇ ਕਾਰਜ ਰਾਸ ਕਰਵਾ ਸਕਦੇ ਹਾਂ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ

ਅਰਦਾਸ ਦੀ ਫਿਲਾਸਫੀ

**_ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ।<br>(ਗੁਰੂ ਅਰਜਨ ਦੇਵ ਜੀ)<br>ਜੋ ਜੋ ਕਹੈ ਠਾਕੁਰ ਪਹਿ ਸੇਵਕੁ<br>ਤਤਕਾਲ ਹੋਇ ਆਵੈ॥(ਗੁਰੂ ਅਰਜਨ ਦੇਵ ਜੀ)_**

(੨) For Verily I say unto you, that whosoever, shall say unto this mounation, be thou cast into the sea; and shall not doubt in his heart but shall believe that those things which he saith shall come to pass; he shall have whatsoever he saith. Therefore I say unto you,

what things soever ye desire when ye pray believe that ye receive them and ye shall have them. Lord Jesus Christ

ਉਲਥਾ : ਮੈਂ ਠੀਕ ਆਖਦਾ ਹਾਂ; ਜੋ ਏਸ ਪਹਾੜ ਨੂੰ ਆਖੇ ਕਿ ਏਥੋਂ ਹਟ ਜਾਵੇ ਤੇ ਸਮੁੰਦਰ ਵਿਚ ਜਾ ਡਿੱਗੇ ਅਤੇ ਆਪਣੇ ਦਿਲ ਵਿਚ ਸ਼ੱਕ ਨਾ ਕਰੇ ਸਗੋਂ ਯਕੀਨ ਰੱਖੇ ਕਿ ਜੋ ਉਸਨੇ ਆਖਿਆ ਹੈ, ਹੋ ਕੇ ਰਹਿਣਾ ਹੈ ਤਾਂ ਉਹ ਜੋ ਆਖਦਾ ਹੈ ਉਸੇ ਤਰ੍ਹਾਂ ਹੋ ਕੇ ਰਹੇਗਾ। ਇਸ ਵਾਸਤੇ ਮੈਂ ਤੁਹਾਨੂੰ ਆਖਦਾ ਹਾਂ ਕਿ ਜੋ ਚੀਜ਼ਾਂ ਅਰਦਾਸ ਵੇਲੇ ਮੰਗੋ, ਯਕੀਨ ਜਾਣੋ ਤੁਹਾਨੂੰ ਮਿਲ ਰਹੀਆਂ ਹਨ। ਤਾਂ ਹੀ ਉਹ ਚੀਜ਼ਾਂ ਤੁਹਾਨੂੰ ਮਿਲ ਕੇ ਰਹਿਣਗੀਆਂ।

***(ਹਜ਼ਰਤ ਯਸੂ ਮਸੀਹ)***

(੩) ਗਲੀ ਵਿੱਚ ਕੁਲਫੀਆਂ ਵੇਚਣ ਵਾਲਾ ਭਾਈ ਆਇਆ ਇਕ ਬੱਚੇ ਨੇ ਤੱਕਿਆ ਅਤੇ ਉਸ ਦਾ ਦਿਲ ਕੁਲਫੀ ਖਾਣ ਨੂੰ ਕੀਤਾ, ਪਰ ਪੈਸਾ ਪਾਸ ਨਹੀਂ ਸੀ। ਉਸ ਨੇ ਭਾਈ ਕੁਲਫੀਆਂ ਵਾਲੇ ਨੂੰ ਆਖਿਆ, ਠਹਿਰ ਅਤੇ ਆਪ ਘਰ ਅੰਦਰ ਜਾ ਕੇ ਮਾਤਾ ਪਾਸੋਂ ਪੈਸਾ ਮੰਗਿਆ। ਮਾਤਾ ਨੇ ਪੈਸਾ ਦਿਤਾ, ਜੋ ਉਸ ਬੱਚੇ ਨੇ ਭਾਈ ਨੂੰ ਦੇ ਕੇ ਕੁਲਫੀ ਖਾ ਲਈ।

ਉਸ ਬੱਚੇ ਦਾ ਵਿਸ਼ਵਾਸ਼ ਸੀ ਕਿ ਮੇਰੀ ਮਾਤਾ ਮੈਨੂੰ ਪੈਸਾ ਜ਼ਰੂਰ ਦੇਵੇਗੀ ਅਤੇ ਇਸ ਹੌਂਸਲੇ ਉਤੇ ਉਸ ਨੇ ਕੁਲਫੀਆਂ ਵਾਲੇ ਭਾਈ ਨੂੰ ਬਗੈਰ ਸੰਕੋਚ ਦੇ ਆਖਿਆ ਸੀ ਠਹਿਰ। ਉਸ ਦੇ ਇਸ ਵਿਸ਼ਵਾਸ਼ ਕਰ ਕੇ ਹੀ ਉਸ ਦੀ ਮਾਤਾ ਉਸ ਨੂੰ ਨਾਂਹ ਨਾ ਕਰ ਸਕੀ। ਉਸ ਦੀ ਮਾਤਾ ਨੇ ਸੋਚਿਆ, ਮੇਰੇ ਮਾਣ ਉਤੇ, ਮੇਰੀ ਆਸ ਉਤੇ ਪੁੱਤਰ ਨੇ ਕੁਲਫੀਆਂ ਵਾਲੇ ਨੂੰ ਆਖਿਆ ਹੈ ਠਹਿਰ। ਹੁਣ ਮੇਰਾ ਫਰਜ਼ ਹੈ ਪੁੱਤਰ ਨੂੰ ਪੈਸਾ ਦੇਵਾਂ।

ਅਰਦਾਸ

੧ ਅਰਦਾਸ ਵਿਚ ਇਨਸਾਨ ਅਕਾਲ ਪੁਰਖ ਨਾਲ ਗੱਲਾਂਬਾਤਾਂ ਕਰਦਾ ਹੈ। ਇਸ ਲਈ ਸਭ ਤੋਂ ਪਹਿਲੇ ਅਰਦਾਸ ਕਰਨ ਵਾਲੇ ਪੁਰਸ਼ ਨੂੰ ਨਿਸ਼ਚਾ ਹੋਣਾ ਚਾਹੀਦਾ ਹੈ ਕਿ ਉਹ ਜਿਸ ਅੱਗੇ ਅਰਦਾਸ ਕਰ ਰਿਹਾ ਹੈ, ਜਿਸ ਨਾਲ ਗੱਲਾਂ ਕਰ ਰਿਹਾ ਹੈ, ਉਸ ਦੀ ਹਸਤੀ ਵਿੱਚ ਉਸ ਨੂੰ ਯਕੀਨ ਵੀ ਹੈ ਕਿ ਨਹੀਂ? ਉਹ ਦਰਅਸਲ ਹੈ ਵੀ ਕਿ ਨਹੀਂ?

ਜੇ ਕੋਈ ਉਸ ਈਸ਼ਵਰ ਅੱਗੇ ਅਰਦਾਸ ਕਰਦਾ ਹੈ, ਜਿਸ ਦੀ ਹਸਤੀ ਸਬੰਧੀ ਹੀ ਉਸਨੂੰ ਸ਼ੱਕ ਹੈ, ਤਾਂ ਉਹ ਆਪਣੀ ਅਰਦਾਸ ਦੇ ਸਫਲ ਹੋਣ ਦੀ ਆਸ ਕਿਵੇਂ ਰੱਖ ਸਕਦਾ ਹੈ? ਅੱਜਕੱਲ੍ਹ ਸਾਡੀਆਂ ਸੌ ਵਿਚੋਂ ਪਚਾਨਵੇਂ ਅਰਦਾਸਾਂ ਇਸ ਲਈ ਬਿਅਰਥ ਜਾਂਦੀਆਂ ਹਨ ਕਿ ਸਾਨੂੰ ਅਰਦਾਸ ਕਰਦਿਆਂ ਹੋਇਆਂ ਵੀ ਸ਼ੱਕ ਹੁੰਦਾ ਹੈ। ਅਗਰ ਈਸ਼ਵਰ ਹਰ ਇਕ ਦੇ ਦਿਲ ਦੀ ਗੱਲ ਬੁੱਝਣ ਦੀ ਸ਼ਕਤੀ ਰਖਦਾ ਹੈ ਤਾਂ ਉਹ ਨੁਮਾਇਸ਼ ਵਜੋਂ, ਦਿਖਾਵੇ ਵਜੋਂ, ਦੁਨੀਆਂ ਦੇ ਰਸਮੋ-ਰਿਵਾਜ ਵਜੋਂ ਕੀਤੀਆਂ ਗਈਆਂ ਅਰਦਾਸਾਂ ਦਾ ਕਿਉਂ ਜਵਾਬ ਦੇਵੇ? ਕੀ ਅਕਾਲ ਪੁਰਖ ਦੀ ਹਸਤੀ ਤੇ ਯਕੀਨ ਨਾ ਰਖਣਾ ਤੇ ਫੇਰ ਉਸ ਅੱਗੇ ਅਰਦਾਸਾਂ ਸੋਧਣੀਆਂ ਅਕਾਲ-ਪੁਰਖ ਨਾਲ ਜਾਂ ਆਪਣੇ ਆਪ ਨਾਲ ਮਖੌਲ ਕਰਨਾ ਨਹੀਂ..........?

ਕਿਉਂਕਿ ਸਾਨੂੰ ਅਰਦਾਸ ਕਰਨ ਦਾ ਬਲ ਨਹੀਂ ਆਉਂਦਾ, ਸਾਨੂੰ ਸਿਖਾਇਆ ਨਹੀਂ ਗਿਆ, ਇਸ ਵਾਸਤੇ ਸਾਡੀਆਂ ਅਰਦਾਸਾਂ ਪੂਰੀਆਂ ਨਹੀਂ ਹੁੰਦੀਆਂ। ਕਿਉਂਕਿ ਸਾਡੀਆਂ ਅਰਦਾਸਾਂ ਪੂਰੀਆਂ ਨਹੀਂ ਹੁੰਦੀਆਂ ਇਸ ਵਾਸਤੇ ਸਾਡਾ ਯਕੀਨ ਅਰਦਾਸ ਕਰਨ ਦੇ ਅਸੂਲ ਵਿਚ ਦਿਨ-ਬ-ਦਿਨ ਘਟ ਰਿਹਾ ਹੈ। ਅਸੀਂ ਭਰੇ ਦੀਵਾਨਾਂ ਵਿੱਚ ਜਿਤਨੇ ਅੱਖਾਂ ਮੀਟੀ ਤੇ ਹੱਥ ਬੰਨ੍ਹੀ ਖਲੋਤੇ ਹੁੰਦੇ ਹਾਂ, ਉਨ੍ਹਾਂ ਵਿਚੋਂ ਕਿਸੇ ਵਿਰਲੇ ਸੁਭਾਗੀ ਨੂੰ ਹੀ ਰੱਬ ਦੀ ਹਸਤੀ ਉਤੇ ਦ੍ਰਿੜ੍ਹ ਵਿਸ਼ਵਾਸ ਹੁੰਦਾ ਹੈ, ਜਿਹੜਾ ਕਿ ਅਰਦਾਸ ਨੂੰ ਸਫਲ ਬਨਾਉਣ ਵਾਸਤੇ ਲਾਜ਼ਮੀ ਹੈ।

ਆਮ ਤੌਰ ਤੇ ਅਰਦਾਸ ਵੇਲੇ ਅਰਦਾਸ ਕਰਨ ਵਾਲਿਆਂ ਦੇ ਦਿਲਾਂ ਦੀ ਲੁਕੀ ਅਵਸਥਾ ਇੰਜ ਹੁੰਦੀ ਹੈ, ਹੇ ਵਾਹਿਗੁਰੂ! ਅਸੀਂ ਤੈਨੂੰ ਕਦੀ ਵੇਖਿਆ ਨਹੀਂ, ਸੁਣਦੇ ਹਾਂ ਕਿ ਤੂੰ ਹੈਂ, ਉਹ ਵੀ ਗ੍ਰੰਥਾਂ ਜਾਂ ਪੁਰਾਣੇ ਖਿਆਲਾਂ ਦੇ ਕੋਲਾਂ ਕੋਲੋਂ। ਇਸ ਕਰਕੇ ਅਸੀਂ ਇਹ ਚੰਗੀ ਤਰ੍ਹਾਂ ਨਹੀਂ ਕਹਿ ਸਕਦੇ ਕਿ ਤੂੰ ਹੈਂ ਵੀ। ਪਰ ਅਸੀਂ ਹੁਣ ਕਿਉਂਕਿ ਬੜੀ ਮੁਸੀਬਤ ਵਿਚ ਫਸੇ ਹਾਂ ਅਤੇ ਸਾਡੀ ਅਕਲ ਤੇ ਚਤੁਰਾਈ ਸਾਡਾ ਸਾਥ ਨਹੀਂ ਦਿੰਦੀਆਂ, ਇਸ ਲਈ ਅਸੀਂ ਚਾਹੁੰਦੇ ਹਾਂ ਕਿ ਕੋਈ ਰੱਬ ਹੋਵੇ, ਜਿਹੜਾ ਸਾਡੀਆਂ ਅਰਦਾਸਾਂ ਨੂੰ ਸੁਣ ਸਕੇ ਅਤੇ ਪੂਰੀਆਂ ਕਰ ਸਕੇ। ਇਸ ਲਈ ਹੇ ਪ੍ਰਮਾਤਮਾ! ਜੇ ਤੂੰ ਹੈਂ ਤਾਂ ਬਾਬਾ ਸਾਡੀ ਮਦਦ ਕਰ। ਪਰ ਤੂੰ ਕਿਥੇ ਹੋਣਾ ਵੇਂ। ਤੇ ਜੇ ਤੂੰ ਕਿਤੇ ਹੋਵੇਂ ਵੀ, ਤਦ ਸਾਡੀ ਅਰਦਾਸ ਕਿਥੇ ਸੁਣਨੀ ਏ! ਤੇ ਜੇ ਕਿਓ ਸੁਣ ਵੀ ਸਕਦਾ ਹੋਵੇਂ ਤਾਂ ਸਾਨੂੰ ਸ਼ੱਕ ਹੈ ਕਿ ਸਾਡੀ ਅਰਦਾਸ ਨੂੰ ਪੂਰਿਆਂ ਕਰਨ ਦੀ ਤੇਰੇ ਵਿੱਚ ਸ਼ਕਤੀ ਵੀ ਹੈ ਕਿ ਨਹੀਂ? ਪਰ ਅੱਛਾ ਅਸੀਂ ਕਿਉਂਕਿ ਹੋਰ ਸਭ ਉਪਾਅ ਕਰ ਚੁਕੇ ਹਾਂ ਅਤੇ ਸਾਡੀ ਤਕਲੀਫ ਰਫਾ ਨਹੀਂ ਹੋਈ, ਇਸ ਲਈ ਅਰਦਾਸ ਵੀ ਕਰ ਕੇ ਵੇਖਦੇ ਹਾਂ, ਸ਼ਾਇਦ ਕਿਤੇ ਤੀਰ ਤੁਕਾ ਲਗ ਹੀ ਜਾਵੇ।

ਉਪਰ ਲਿਖੇ ਅਖਰਾਂ ਵਿੱਚ ਦੱਸੀ ਮਨ ਦੀ ਹਾਲਤ ਵਿਚ ਅਰਦਾਸ ਕੀਤੀ ਹੋਈ ਵਿਗਿਆਨਿਕ ਤੌਰ ਤੇ ਸਫਲ ਨਹੀਂ ਹੋ ਸਕਦੀ, ਕਿਉਂਕਿ ਐਸੀ ਅਰਦਾਸ ਦੀ ਬੁਨਿਆਦ ਹੀ ਗਲਤ ਹੈ। ਰੱਬ ਦੀ ਹਸਤੀ ਵਿੱਚ ਸਾਡੇ ਸ਼ੱਕ, ਸਾਡੀ ਅਰਦਾਸ ਨੂੰ ਰੱਬ ਤਕ ਉਸੇ ਤਰ੍ਹਾਂ ਨਹੀਂ ਪਹੁੰਚਣ ਦਿੰਦੇ, ਜਿਵੇਂ ਛੇਕਾਂ ਵਾਲੀ ਬੇੜੀ ਨੂੰ ਛੇਕ ਕਿਨਾਰੇ ਨਹੀਂ ਲੱਗਣ ਦਿੰਦੇ। ਛੇਕਾਂ ਵਾਲੀ ਬੇੜੀ ਕਿਨਾਰੇ ਨਹੀਂ ਲੱਗੇਗੀ, ਸ਼ੱਕੀ ਮਨ ਦੀ ਅਰਦਾਸ ਅਕਾਲ ਪੁਰਖ ਤਕ ਨਹੀਂ ਪਹੁੰਚੇਗੀ। ਜੇਕਰ ਬੇੜੀ ਨੂੰ ਕਿਨਾਰੇ ਪਹੁੰਚਾਉਣਾ ਹੋਵੇ ਤਾਂ ਉਸ ਦੇ ਸਭ ਛੇਕ ਬੰਦ ਕਰਨੇ ਲਾਜ਼ਮੀ ਹਨ। ਜੇਕਰ ਅਰਦਾਸ ਨੂੰ ਰੱਬੀ ਦਰਗਾਹ ਤਕ ਪਹੁੰਚਾਣਾ ਹੈ ਤਾਂ ਅਰਦਾਸ ਕਰਨ ਵਾਲੇ ਮਨ ਵਿਚੋਂ ਵਾਹਿਗੁਰੂ ਸਬੰਧੀ ਸਭ ਸ਼ੱਕ ਦੂਰ ਕਰਨੇ ਪੈਣਗੇ।

ਅਰਦਾਸ ਕਰਨ ਵਾਲੇ ਨੂੰ ਅਕਾਲ ਪੁਰਖ ਤੇ ਉਹੀ ਭਰੋਸਾ ਹੋਣਾ ਚਾਹੀਦਾ ਹੈ, ਜਿਹੜਾ ਭਰੋਸਾ ਕਿ ਬੱਚੇ ਨੂੰ ਆਪਣੀ ਮਾਤਾ ਤੇ ਹੁੰਦਾ ਹੈ।

***ਤੀਨੇ ਤਾਪ ਨਿਵਾਰਣਹਾਰਾ***<br>
***ਦੁਖ ਹੰਤਾ ਸੁਖ ਰਾਸਿ।***<br>
***ਤਾ ਕਉ ਬਿਘਨੁ ਨ ਕੋਊ ਲਾਗੈ***<br>
***ਜਾ ਕੀ ਪ੍ਰਭ ਆਗੈ ਅਰਦਾਸਿ।***

੨

ਅਰਦਾਸ ਨੂੰ ਸਫਲ ਬਨਾਉਣ ਵਾਸਤੇ ਸਭ ਤੋਂ ਪਹਿਲੇ ਰੱਬ ਜੀ ਦੀ ਹਸਤੀ ਵਿਚ ਪੂਰਨ ਵਿਸ਼ਵਾਸ਼ ਹੋਣਾ ਜ਼ਰੂਰੀ ਹੈ, ਪਰ ਨਿਰਾ ਰੱਬ ਦੀ ਹਸਤੀ ਵਿੱਚ ਵਿਸ਼ਵਾਸ਼, ਅਰਦਾਸ ਨੂੰ ਸਫਲ ਬਣਾਉਣ ਵਾਸਤੇ ਕਾਫੀ ਨਹੀਂ, ਇਸ ਵਿਸ਼ਵਾਸ਼ ਦੇ ਨਾਲ ਹੋਰ ਕਈ ਸ਼ਰਤਾਂ ਪੂਰੀਆਂ ਹੋਣੀਆਂ ਲਾਜ਼ਮੀ ਹਨ, ਤਦ ਹੀ ਅਰਦਾਸਾਂ ਜਾ ਕੇ ਸਫਲ ਹੁੰਦੀਆਂ ਹਨ।

ਰੱਬ ਦੀ ਹਸਤੀ ਵਿਚ ਪੂਰਨ ਵਿਸ਼ਵਾਸ਼ ਦੇ ਨਾਲ-ਨਾਲ ਅਰਦਾਸਾਂ ਕਰਨ ਵਾਲੇ ਦੇ ਦਿਲ ਵਿਚ ਆਪਣੀ ਅਰਦਾਸ ਦੇ ਜਾਇਜ਼ ਜਾਂ ਦਰੁਸਤ ਹੋਣ ਦਾ ਪੱਕਾ ਯਕੀਨ ਹੋਣਾ ਚਾਹੀਦਾ ਹੈ। ਅਗਰ ਅਰਦਾਸ ਕਰਨ ਵਾਲੇ ਦੇ ਆਪਣੇ ਦਿਲ ਵਿੱਚ ਹੀ ਇਹ ਖਿਆਲ ਆ ਰਿਹਾ ਹੋਵੇ ਕਿ ਮੇਰੀ ਅਰਦਾਸ ਯੋਗ ਅਰਦਾਸ ਨਹੀਂ, ਤਾਂ ਵੀ ਅਰਦਾਸ ਸਫਲਤਾ ਦੇ ਦਰਜੇ ਤੇ ਨਹੀਂ ਪਹੁੰਚੇਗੀ। ਮਿਸਾਲ ਦੇ ਤੌਰ ਤੇ ਰੱਬ ਦੀ ਹਸਤੀ ਵਿੱਚ ਪੂਰਾ ਯਕੀਨ ਹੁੰਦਿਆ ਹੋਇਆਂ ਵੀ ਜੇਕਰ ਕੋਈ ਆਦਮੀ ਰੱਬ ਪਾਸੋਂ ਅਰਦਾਸਾਂ ਰਾਹੀਂ ਇਹ ਮੰਗਣਾ ਸ਼ੁਰੂ ਕਰ ਦੇਵੇ ਕਿ ਮੇਰੇ ਅਮੀਰ ਗਵਾਂਢੀ ਦਾ ਧਨ ਮੈਨੂੰ ਮਿਲ ਜਾਵੇ ਜਾਂ ਦੁਨੀਆਂ ਸਭ ਬੇਵਕੂਫ ਬਣ ਜਾਵੇ ਅਤੇ ਮੇਰੀ ਚਲਾਕੀ ਨੂੰ ਨਾ ਸਮਝਦੀ ਹੋਈ, ਮੇਰੀ ਗੁਲਾਮ ਤੇ ਤਾਬਿਆਦਾਰ ਹੋ ਜਾਵੇ, ਤਾਂ ਐਸੀਆਂ ਅਰਦਾਸਾਂ ਇਸ ਵਾਸਤੇ ਸਫਲ ਨਹੀਂ ਹੋ ਸਕਦੀਆਂ ਕਿ ਅਰਦਾਸ ਕਰਨ ਵਾਲੇ ਦੇ ਦਿਲ ਵਿਚ ਉਨ੍ਹਾਂ ਦੇ ਠੀਕ ਤੇ ਮੁਨਾਸਬ ਹੋਣ ਦਾ ਦ੍ਰਿੜ੍ਹ ਵਿਸ਼ਵਾਸ਼ ਨਹੀਂ। ਸਾਡੀਆਂ ਬਹੁਤ ਸਾਰੀਆਂ ਅਰਦਾਸਾਂ ਏਸੇ ਲਈ ਪ੍ਰਵਾਨ ਨਹੀਂ ਹੁੰਦੀਆਂ ਕਿ ਸਾਡੇ ਆਪਣੇ ਦਿਲ ਅੰਦਰ ਦੇਖਿਆਂ ਨਾ-ਮੁਨਾਸਬ ਪ੍ਰਤੀਤ ਹੁੰਦੀਆਂ ਹਨ। ਪਹਿਲੇ ਸਚਾਈ ਨਾਲ ਆਪਣਾ ਹੱਕ ਪੈਦਾ ਕਰੋ, ਫੇਰ ਮੰਗੋ (First deserve and then desire) ਦਾ ਅਸੂਲ ਅਰਦਾਸ ਦੀ ਸਫਲਤਾ ਵਾਸਤੇ ਬੜਾ ਜ਼ਰੂਰੀ ਹੈ।

ਜਿਵੇਂ ਬੰਦੂਕ ਦਾ ਨਿਸ਼ਾਨਾ ਲਗਾਉਣ ਵਾਸਤੇ ਕੇਵਲ ਬੰਦੂਕ ਦਾ ਕੋਲ ਹੋਣਾ ਹੀ ਕਾਫੀ ਨਹੀਂ, ਬੰਦੂਕ ਕੋਲ ਹੋਣ ਤੋਂ ਇਲਾਵਾ ਬੰਦੂਕ ਚਲਾਣੀ ਜਾਂ ਸ਼ਿਸ਼ਤ ਬੰਨ੍ਹਣੀ ਵੀ ਆਉਣੀ ਚਾਹੀਦੀ ਹੈ। ਜੇ ਭਲਾ ਬੰਦੂਕ ਵੀ ਪਾਸ ਹੋਵੇ ਤੇ ਸ਼ਿਸ਼ਤ ਲਗਾਣੀ ਵੀ ਆਉਂਦੀ ਹੋਵੇ, ਪਰ ਜਿਸ ਚੀਜ਼ ਦਾ ਨਿਸ਼ਾਨਾ ਲਗਾਣਾ ਹੋਵੇ ਉਹ ਸਾਹਮਣੇ ਨਾ ਹੋਵੇ ਤਾਂ ਵੀ ਨਿਸ਼ਾਨਾ ਨਹੀਂ ਲਗ ਸਕੇਗਾ। ਜੇਕਰ ਬੰਦੂਕ ਵੀ ਹੈ, ਸ਼ਿਸ਼ਤ ਲਗਾਣ ਦੀ ਜਾਂਚ ਵੀ ਹੈ, ਨਿਸ਼ਾਨਾ ਕਰਨ ਵਾਲੀ ਚੀਜ਼ ਵੀ ਸਾਮ੍ਹਣੇ ਹੈ ਪਰ ਨਿਸ਼ਾਨਾ ਲਗਾਣ ਵਾਲੇ ਦੇ ਹੱਥ ਨੂੰ ਕੋਈ ਜਣਾ ਐਨ ਨਿਸ਼ਾਨਾ ਲਗਾਣ ਵੇਲੇ ਹਿਲਾ ਦੇਵੇ ਤਾਂ ਵੀ ਨਿਸ਼ਾਨਾ ਖਤਾ ਹੋ ਜਾਵੇਗਾ। ਇਸ ਤਰ੍ਹਾਂ ਅਰਦਾਸ ਨੂੰ ਪੂਰਨ ਤੌਰ ਤੇ ਸਫਲ ਬਨਾਉਣ ਵਾਸਤੇ ਕਈ ਚੀਜ਼ਾਂ ਦੀ ਮਿਲਵੀ ਲੋੜ ਹੈ, ਜਿਨ੍ਹਾਂ ਵਿਚੋਂ ਜੇ ਇਕ ਵੀ ਨਾ ਹੋਵੇ ਤਾਂ ਅਰਦਾਸ ਨਿਸ਼ਾਨੇ ਤੇ ਨਹੀਂ ਬੈਠਦੀ ਜਾਂ ਫਲ ਨਹੀਂ ਲਿਆਉਂਦੀ।

ਜਿਨ੍ਹਾਂ ਲੋਕਾਂ ਦੀਆਂ ਅਰਦਾਸਾਂ ਮਨਜ਼ੂਰ ਨਹੀਂ ਹੁੰਦੀਆਂ, ਉਨ੍ਹਾਂ ਨੂੰ ਨਿਰਾਸ ਹੋ ਕੇ ਅਰਦਾਸਾਂ ਕਰਨੀਆਂ ਛੱਡ ਦੇਣ ਦੀ ਬਜਾਏ ਅਰਦਾਸ ਨੂੰ ਸਫਲ ਬਨਾਉਣ ਦਾ ਤਰੀਕਾ ਸਿਖਣਾ ਚਾਹੀਦਾ ਹੈ। ਜਿਵੇਂ ਦੋ ਤੇ ਦੋ ਚਾਰ ਹੁੰਦੇ ਹਨ, ਉਸੇ ਤਰ੍ਹਾਂ ਠੀਕ ਤਰੀਕੇ ਸਿਰ ਕੀਤੀਆਂ ਅਰਦਾਸਾਂ ਸਦਾ ਸਫਲ ਹੁੰਦੀਆਂ ਹਨ। ਅਰਦਾਸ ਕਰਨ ਤੋਂ ਪਹਿਲੇ ਅਰਦਾਸ ਕਰਨ ਦਾ ਵਲ ਆਉਣਾ ਜ਼ਰੂਰੀ ਹੈ।

ਅਰਦਾਸ ਨੂੰ ਸਫਲ ਬਨਾਉਣ ਦੀਆਂ ਸਾਰੀਆਂ ਸ਼ਰਤਾਂ ਜਾਂ ਤਰੀਕੇ ਜੇਕਰ ਸਮਝ ਵਿੱਚ ਆ ਜਾਣ ਅਤੇ ਇਨ੍ਹਾਂ ਸ਼ਰਤਾਂ ਜਾਂ ਤਰੀਕਿਆਂ ਅਨੁਸਾਰ ਜੇਕਰ ਕੋਈ ਗੁਰਸਿੱਖ ਅਰਦਾਸ ਕਰਨ ਦੇ ਹੁਨਰ ਵਿੱਚ ਮਾਹਿਰ ਹੋ ਜਾਵੇ, ਤਾਂ ਉਸ ਨੂੰ ਅਰਦਾਸ ਜ਼ਿੰਦਗੀ ਦੀ ਸਭ ਤੋਂ ਪਿਆਰੀ ਤੇ ਵਡਮੁੱਲੀ ਚੀਜ਼ ਪ੍ਰਤੀਤ ਹੋਣ ਲਗ ਜਾਵੇਗੀ। ਉਸ ਨੂੰ ਪਤਾ ਲਗ ਜਾਵੇਗਾ ਕਿ ਵਾਹਿਗੁਰੂ ਦੇ ਘਰ ਵਿਚ ਨਾ ਕੋਈ ਘਾਟਾ ਹੈ ਤੇ ਨਾ ਹੀ ਉਹ ਕਿਸੇ ਨੂੰ ਨਿਰਾਸ਼ ਕਰਨਾ ਜਾਣਦਾ ਹੈ। ਉਸ ਤੋਂ ਮੰਗੀ ਹਰ ਸ਼ੈ ਮੰਗਣ ਵਾਲੇ ਨੂੰ ਮਿਲ ਸਕਦੀ ਹੈ, ਜੇਕਰ ਮੰਗਣ ਵਾਲੇ ਨੂੰ ਮੰਗਣ ਦਾ ਠੀਕ ਵਲ ਆ ਜਾਵੇ। ਜਿਵੇਂ ਧੁੱਪ ਆਪਣੀ ਸ਼ਰਨ ਵਿੱਚ ਆਏ ਨੂੰ ਰੌਸ਼ਨੀ ਤੇ ਨਿੱਘ ਬਗੈਰ ਸੰਕੋਚ ਤੇ ਲਿਹਾਜ਼ ਦੇ ਦਿੰਦੀ ਹੈ, ਉਵੇਂ ਰੱਬ ਆਪਣੀ ਸ਼ਰਨ ਆਏ ਦੀਆਂ ਅਰਦਾਸਾਂ ਬਗੈਰ ਸੰਕੋਚ ਤੇ ਲਿਹਾਜ਼ ਦੇ ਮਨਜ਼ੂਰ ਕਰਦਾ ਹੈ। ਪਰ ਜੋ ਆਦਮੀ ਛਾਂ ਵਿੱਚ ਬੈਠ ਕੇ ਆਖੇ ਕਿ ਧੁੱਪ ਬੜੀ ਬੇ-ਇਨਸਾਫ ਹੇ, ਮੈਨੂੰ ਰੌਸ਼ਨੀ ਤੇ ਨਿੱਘ ਨਹੀਂ ਦਿੰਦੀ, ਉਹ ਧੁੱਪ ਦੇ ਸੁਭਾਅ ਤੋਂ ਅਨਜਾਣ ਹੈ। ਧੁੱਪ ਪਾਸੋਂ ਰੌਸ਼ਨੀ ਤੇ ਨਿੱਘ ਲੈਣ ਵਾਸਤੇ ਛਾਂ ਦਾ ਤਿਆਗ ਕਰਨਾ ਤੇ ਧੁੱਪ ਦੀ ਸ਼ਨਰ ਵਿੱਚ ਜਾਣਾ ਜ਼ਰੂਰੀ ਹੈ। ਜੋ ਆਦਮੀ ਛਾਂ ਛੱਡ ਕੇ ਧੁੱਪ ਵਿੱਚ ਚਲਾ ਜਾਵੇ, ਉਸ ਨੂੰ ਫੇਰ ਹੋਰ ਕੁਝ ਕਰਨ ਦੀ ਲੋੜ ਨਹੀਂ ਪੈਂਦੀ, ਧੁੱਪ ਖੁਦ-ਬ-ਖੁਦ ਆਪਣੇ ਬਿਰਦ ਨੂੰ ਪਾਲਦੀ ਹੈ ਤੇ ਹਨ੍ਹੇਰੇ ਵਿਚੋਂ ਆਏ ਸ਼ਰਨਾਗਤ ਨੂੰ ਆਪਣੀ ਰੌਸ਼ਨੀ ਤੇ ਨਿੱਘ ਦਿੰਦੀ ਹੈ। ਏਸੇ ਤਰ੍ਹਾਂ ਅਰਦਾਸ ਨੂੰ ਸਫਲ ਬਨਾਉਣ ਵਾਸਤੇ ਸਿਰਫ ਇਤਨਾ ਹੀ ਜ਼ਰੂਰੀ ਹੈ ਕਿ ਅਰਦਾਸ ਠੀਕ ਤਰੀਕੇ ਜਾਂ ਠੀਕ ਸ਼ਰਤਾਂ ਅਨੁਸਾਰ ਕੀਤੀ ਜਾਵੇ। ਇਸ ਤੋਂ ਬਾਅਦ ਵਾਹਿਗੁਰੂ ਆਪਣਾ ਬਿਰਦ ਆਪ ਪਾਲਦਾ ਹੈ, ਮੰਗਣ ਵਾਲੇ ਦੀ ਮੰਗ ਨੂੰ ਆਪਣੇ ਬੇਅੰਤ ਤਰੀਕਿਆਂ ਵਿਚੋਂ ਕੋਈ ਤਰੀਕਾ ਵਰਤ ਕੇ ਆਪਣੇ ਆਪ ਪੂਰਾ ਕਰਦਾ ਹੈ।

ਇਸ ਲੇਖ ਵਿੱਚ ਦਸੀ ਅਰਦਾਸ ਦੀ ਸ਼ਕਤੀ ਨੂੰ ਚੰਗੀ ਤਰ੍ਹਾਂ ਸਮਝਣਾ ਚਾਹੀਦਾ ਹੈ। ਵਾਹਿਗੁਰੂ ਪਾਸੋਂ ਹਮੇਸ਼ਾਂ ਉਹ ਚੀਜ਼ ਮੰਗੋ ਜੋ ਤੁਹਾਡੇ ਆਪਣੇ ਖਿਆਲ ਵਿਚ ਬੇ-ਮੁਨਾਸਬ ਜਾਂ ਅਯੋਗ ਨਾ ਹੋਵੇ। ਬੱਚਾ ਜੇ ਮਾਂ ਪਾਸੋਂ ਮਿੱਟੀ ਖਾਣ ਦੀ ਇਜਾਜ਼ਤ ਮੰਗੇ ਤਾਂ ਉਹ ਹਰਗਿਜ਼ ਇਜਾਜ਼ਤ ਨਹੀਂ ਦੇਵੇਗੀ, ਪਰ ਜੇ ਬੱਚਾ ਮਾਂ ਪਾਸੋਂ ਦੁੱਧ ਮੰਗੇ ਤਾਂ ਉਹ ਕਿਤਨੇ ਪਿਆਰ ਤੇ ਖੁਸ਼ੀ ਨਾਲ ਬੱਚੇ ਦੀ ਮੰਗ ਪੂਰਿਆਂ ਕਰਦੀ ਹੈ। ਏਸ ਤਰ੍ਹਾਂ ਜਦ ਅਸੀਂ ਰੱਬ ਪਾਸੋਂ ਉਹ ਚੀਜ਼ਾਂ ਮੰਗੀਏ ਜੋ ਸਾਡੇ ਲਈ ਹਾਨੀਕਾਰਕ ਹਨ, ਜਾਂ ਜਿਨ੍ਹਾਂ ਦੇ ਮਿਲਣ ਨਾਲ ਰੱਬ ਦੇ ਦੂਸਰੇ ਪੁੱਤਰਾਂ ਦਾ ਨੁਕਸਾਨ ਹੋਵੇ, ਜਾਂ ਦਿਲ ਦੁਖੇ ਤਾਂ ਰੱਬ ਸਕੀ ਮਾਂ ਵਾਂਗਰ ਇਹ ਚੀਜ਼ਾਂ ਸਾਨੂੰ ਸਾਡੇ ਲਾਭ ਨੂੰ ਹੀ ਮੁਖ ਰਖਦਿਆਂ ਨਹੀਂ ਦਿੰਦਾ।

***ਜੀਅ ਕੀ ਬਿਰਥਾ ਹੋਇ***
***ਸੁ ਗੁਰ ਪਹਿ ਅਰਦਾਸਿ ਕਰਿ।***
***ਛੋਡਿ ਸਿਆਣਪ ਸਗਲ***
***ਮਨੁ ਤਨੁ ਅਰਪਿ ਧਰਿ।***

***(ਗੁਜਰੀ ਕੀ ਵਾਰ ਮਹਲਾ ੫)***

੩

ਜਿਵੇਂ ਬਿਜਲੀ ਦੇ ਨਿਯਮਾਂ ਨੂੰ ਜਦੋਂ ਤਕ ਮਨੁੱਖ ਚੰਗੀ ਤਰ੍ਹਾਂ ਨਹੀਂ ਸਮਝ ਸਕਿਆ ਤਦ ਤਕ ਬਿਜਲੀ ਦੇ ਅਸੂਲਾਂ ਦੇ ਹੁੰਦਿਆਂ ਹੋਇਆਂ ਵੀ ਉਹ ਬਿਜਲੀ ਤੋਂ ਫਾਇਦਾ ਨਹੀਂ ਉਠਾ ਸਕਿਆ, ਇਸੇ ਤਰ੍ਹਾਂ ਅਰਦਾਸ ਦੇ ਨਿਯਮਾਂ ਨੂੰ ਵੀ ਜਦ ਤਕ ਮਨੁੱਖ ਚੰਗੀ ਤਰ੍ਹਾਂ ਨਹੀਂ ਸਮਝੇਗਾ, ਅਰਦਾਸ ਦੇ ਨਿਯਮ ਹੁੰਦਿਆਂ ਹੋਇਆਂ ਵੀ ਅਰਦਾਸ ਦੇ ਲਾਭਾਂ ਤੋਂ ਵਾਂਝਿਆਂ ਰਹੇਗਾ। ਨਿਯਮ ਕਿਸੇ ਦਾ ਲਿਹਾਜ਼ ਨਹੀਂ ਕਰਦੇ ਭਾਵੇਂ ਉਹ ਬਿਜਲੀ ਦੇ ਹੋਣ ਭਾਵੇਂ ਅਰਦਾਸ ਦੇ।

ਜਦੋਂ ਇਨਸਾਨ ਬਿਜਲੀ ਦੇ ਨਿਯਮਾਂ ਤੋਂ ਵਾਕਿਫ ਨਹੀਂ ਸੀ, ਉਦੋਂ ਵੀ ਕਦੀ ਕਦੀ ਬਿਜਲੀ ਬਦਲਾਂ ਵਿਚੋਂ ਚਮਕ ਕੇ ਇਨਸਾਨ ਨੂੰ ਚਾਨਣ ਦਿਖਾ ਦਿੰਦੀ ਸੀ। ਇਸੇ ਤਰ੍ਹਾਂ ਜਦ ਤਕ ਇਨਸਾਨ ਅਰਦਾਸ ਦੇ ਨਿਯਮਾਂ ਨੂੰ ਨਹੀਂ ਸਮਝਦਾ ਤਦ ਤਕ ਅਰਦਾਸ ਕਦੀ ਕਦੀ ਦੁਖੀ ਆਦਮੀ ਨੂੰ ਸੁਖੀ ਕਰਨ ਵਿੱਚ ਸਹਾਇਤਾ ਦਿੰਦੀ ਰਹੇਗੀ। ਬੱਦਲਾਂ ਤੋਂ ਬਿਜਲੀ ਜਿਵੇਂ ਆਦਮੀ ਦੀ ਮਰਜ਼ੀ ਅਨੁਸਰਾ ਨਹੀਂ ਚਮਕਦੀ, ਆਪਣੇ ਨਿਯਮਾਂ ਦੀ ਜਦ ਪੂਰਤੀ ਦੇਖੇ ਉਦੋਂ ਚਮਕਦੀ ਹੈ, ਏਸੇ ਤਰ੍ਹਾਂ ਇਨਸਾਨ ਦੇ ਦੁਖਾਂ ਵਿੱਚ ਵੀ ਅਰਦਾਸ ਦੇ ਨਿਯਮ ਜਦ ਕਦੀ ਆਪ ਮੁਹਾਰੇ ਪੂਰੇ ਹੋ ਜਾਣ, ਅਰਦਾਸ ਚਮਕਦੀ ਤੇ ਫਲ ਦਿਖਾਂਦੀ ਹੈ। ਪਰ ਜਿਵੇਂ ਬੱਦਲਾਂ ਤੋਂ ਉਤਪੰਨ ਹੋਈ ਬਿਜਲੀ ਇਨਸਾਨ ਦੀ ਮਰਜ਼ੀ ਤੋਂ ਬਾਹਰ ਹੁੰਦੀ ਹੈ ਏਸੇ ਤਰ੍ਹਾਂ ਕਦੀ ਕਦਾਈਂ ਇਨਸਾਨ ਦੀ ਕੀਤੀ ਹੋਈ ਅਰਦਾਸ ਦੇ ਪੂਰੇ ਹੋ ਜਾਣ ਦੀ ਘਟਨਾ ਵੀ ਇਨਸਾਨ ਦੀ ਮਰਜ਼ੀ ਤੋਂ ਬਾਹਰ ਹੁੰਦੀ ਹੈ।

ਬਿਜਲੀ ਤੋਂ ਆਪਣੀ ਮਰਜ਼ੀ ਅਨੁਸਾਰ ਕੰਮ ਲੈਣ ਵਾਸਤੇ ਜਿਵੇਂ ਇਨਸਾਨ ਨੂੰ ਬਿਜਲੀ ਦੇ ਨਿਯਮ ਸਮਝਣੇ ਤੇ ਫੇਰ ਵਰਤੋਂ ਵਿੱਚ ਲਿਆਉਣੇ ਪਏ, ਇਸੇ ਤਰ੍ਹਾਂ ਅਰਦਾਸ ਤੋਂ ਆਪਣੀ ਮਰਜ਼ੀ ਅਨੁਸਾਰ ਕੰਮ ਲੈਣ ਵਾਸਤੇ ਇਨਸਾਨ ਨੂੰ ਅਰਦਾਸ ਦੇ ਨਿਯਮ ਸਮਝਣੇ ਤੇ ਫਿਰ ਵਰਤੋਂ ਵਿੱਚ ਲਿਆਉਣੇ ਪੈਣਗੇ।

ਜੇ ਸਾਡੇ ਘਰ ਬਿਜਲੀ ਦੀ ਤਾਰ ਕਿਤੋਂ ਜ਼ਰਾ ਜਿੰਨੀ ਟੁੱਟ ਜਾਵੇ ਜਾਂ ਸਵਿੱਚ ਖਰਾਬ ਹੋ ਜਾਵੇ ਤਾਂ ਸਾਡੀ ਬੱਤੀ ਨਹੀਂ ਜਗਦੀ ਅਤੇ ਪੱਖੇ ਨਹੀਂ ਚਲਦੇ ਇਸੇ ਤਰ੍ਹਾਂ ਅਰਦਾਸ ਦੇ ਨਿਯਮਾਂ ਦੀ ਜਦੋਂ ਵੀ ਜ਼ਰਾ ਜਿੰਨੀ ਉਲੰਘਣਾ ਹੋ ਜਾਵੇ ਉਦੋਂ ਹੀ ਇਹ ਸਫਲ ਨਹੀਂ ਹੁੰਦੀ। ਜਿਵੇਂ ਖਰਾਬ ਹੋਈ ਬਿਜਲੀ ਦੀ ਤਾਰ ਨੂੰ ਹੱਥ ਲਾਂਦਿਆਂ ਇਨਸਾਨ ਨੂੰ ਧੱਕਾ ਲੱਗਦਾ ਹੈ, ਉਸੇ ਤਰ੍ਹਾਂ ਅਸਫਲ ਅਰਦਾਸ ਇਨਸਾਨ ਦੇ ਯਕੀਨ ਨੂੰ ਧੱਕਾ ਲਗਾਂਦੀ ਹੈ।

ਸਫਲ ਅਰਦਾਸ ਕਈ ਆਤਮਕ ਨਿਯਮਾਂ ਦੀ ਸਮਝ ਤੇ ਠੀਕ ਵਰਤੋਂ ਦਾ ਨਤੀਜਾ ਹੈ। ਇਨ੍ਹਾਂ ਨਿਯਮਾਂ ਨੂੰ ਸਮਝ ਕੇ ਇਨਸਾਨ ਅਰਦਾਸ ਤੋਂ ਉਹ ਲਾਭ ਉਠਾ ਸਕਦਾ ਹੈ, ਜਿਸਦੇ ਸਾਮ੍ਹਣੇ ਬਿਜਲੀ ਦੇ ਉਠਾਏ ਇਨਸਾਨੀ ਲਾਭ ਤੁਛ ਪ੍ਰਤੀਤ ਹੋਣਗੇ।

ਪਿਛਲੇ ਲੇਖਾਂ ਵਿਚ ਦਸਿਆ ਜਾ ਚੁਕਾ ਹੈ ਕਿ ਸਭ ਤੋਂ ਪਹਿਲੇ ਅਰਦਾਸ ਕਰਨ ਵਾਲੇ ਨੂੰ ਜਿਸ ਪ੍ਰਮਾਤਮਾ ਅੱਗੇ ਉਹ ਅਰਦਾਸ ਕਰਦਾ ਹੈ, ਉਸ ਦੀ ਹੋਂਦ ਵਿੱਚ ਪੱਕਾ ਵਿਸ਼ਵਾਸ਼ ਹੋਣਾ ਚਾਹੀਦਾ ਹੈ ਅਤੇ ਦੂਸਰੇ ਅਰਦਾਸ ਕਰਨ ਵਾਲੇ ਨੂੰ ਆਪਣੀ ਅਰਦਾਸ ਦੇ ਦਰੁਸਤ ਜਾਂ ਠੀਕ ਹੋਣ ਉਤੇ ਯਕੀਨ ਹੋਣਾ ਚਾਹੀਦਾ ਹੈ। ਇਸ ਲੇਖ ਵਿੱਚ ਅਸੀਂ ਅਰਦਾਸ ਦੀ ਤੀਸਰੀ ਸ਼ਰਤ ਜਾਂ ਤੀਸਰਾ ਨਿਯਮ ਦੱਸਾਂਗੇ, ਜਿਸ ਦੇ ਬਗੈਰ ਪਹਿਲੀਆਂ ਦੋ ਸ਼ਰਤਾਂ ਦੀ ਪਾਲਣਾ ਕਰਦਿਆਂ ਹੋਇਆਂ ਵੀ ਇਨਸਾਨ ਦੀ ਅਰਦਾਸ ਅਸਫਲ ਰਹੇਗੀ।

ਜੇਕਰ ਰੱਬ ਦੀ ਹਸਤੀ ਵਿੱਚ ਤਾਂ ਵਿਸ਼ਵਾਸ਼ ਹੋਵੇ ਅਤੇ ਆਪਣੀ ਅਰਦਾਸ ਦੇ ਦਰੁਸਤ ਹੋਣ ਉਤੇ ਵੀ ਭਰੋਸਾ ਹੋਵੇ, ਐਪਰ ਰੱਬ ਵਿੱਚ ਅਰਦਾਸ ਨੂੰ ਪੂਰਿਆਂ ਕਰਨ ਦੀ ਸਮਰੱਥਾ ਵਿੱਚ ਸ਼ੱਕ ਹੋਵੇ ਤਾਂ ਵੀ ਅਰਦਾਸ ਸਫਲ ਨਹੀਂ ਹੋਵੇਗੀ। ਮਿਸਾਲ ਦੇ ਤੌਰ ਤੇ ਕਿਸੇ ਆਦਮੀ ਨੂੰ ਜੇਕਰ ਕੋਈ ਐਸੀ ਬੀਮਾਰੀ ਲਗ ਗਈ ਹੋ, ਜੋ ਡਾਕਟਰਾਂ ਜਾਂ ਹਕੀਮਾਂ ਦੇ ਖਿਲਾਫ ਅਨੁਸਾਰ ਲਾ-ਇਲਾਜ ਹੋਵੇ ਤਾਂ ਉਸ ਆਦਮੀ ਦੇ ਮਨ ਵਿਚ ਭਾਵੇਂ ਰੱਬ ਦੀ ਹਸਤੀ ਵਿੱਚ ਪੂਰਾ ਵਿਸ਼ਵਾਸ਼ ਵੀ ਹੋਵੇ ਅਤੇ ਉਸਨੂੰ ਰਾਜ਼ੀ ਹੋਣ ਸਬੰਧੀ ਅਰਦਾਸ ਵੀ ਦਰੁਸਤ ਤੇ ਰੱਬ ਤੋਂ ਯੋਗ ਮੰਗ ਨਜ਼ਰ ਆਵੇ, ਪਰ ਜਦ ਤਕ ਉਸ ਦੇ ਦਿਲ ਵਿੱਚ ਇਹ ਵਹਿਮ ਕੰਮ ਕਰਦਾ ਰਹੇਗਾ ਕਿ ਮੇਰੀ ਬੀਮਾਰੀ ਲਾ-ਇਲਾਜ ਹੈ, ਇਸਨੂੰ ਕੋਈ ਰਾਜ਼ੀ ਨਹੀਂ ਕਰ ਸਕਦਾ, ਇਸ ਨੂੰ ਰੱਬ ਵੀ ਸ਼ਾਇਦ ਰਾਜ਼ੀ ਨਾ ਕਰ ਸਕੇ, ਤਦ ਤਕ ਉਸ ਦੀ ਅਰਦਾਸ ਦੇ ਸਫਲ ਹੋਣ ਦੀ ਘੱਟ ਆਸ ਹੈ।

ਅਰਦਾਸ ਕਰਨ ਵਾਲੇ ਦੇ ਰੱਬ ਦੀ ਸਮਰਥਾ ਸਬੰਧੀ ਵਿਸ਼ਵਾਸ਼ ਵਿੱਚ ਐਸੀ ਪਕਿਆਈ ਹੋਣੀ ਚਾਹੀਦੀ ਹੈ, ਜਿਸ ਦੇ ਸਾਮ੍ਹਣੇ ਉਸ ਦੀਆਂ ਆਪਣੀਆਂ ਇਨਸਾਨੀ ਰਾਵਾਂ ਦੀ ਕੋਈ ਹਸਤੀ ਨਾ ਹੋਵੇ। ਉਸ ਦਾ ਵਾਹਿਗੁਰੂ ਜੀ ਦੀ ਸਮਰੱਥਾ ਵਿੱਚ ਨਿਸ਼ਚਾ ਸਮੁੰਦਰ ਦੀ ਚਟਾਨ ਵਾਂਗ ਹੋਣਾ ਚਾਹੀਦਾ ਹੈ, ਜਿਸ ਦੀ ਅਹਿਲਤਾ ਤੇ ਅਡੋਲਤਾ ਦੇ ਸਾਮ੍ਹਣੇ ਸਮੁੰਦਰ ਦੀਆਂ ਲਹਿਰਾਂ ਦੀ ਕੋਈ ਪੇਸ਼ ਨਹੀਂ ਚਲਦੀ। ਐਸੇ ਆਦਮੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਥੇ ਉਸ ਦੀ ਅਕਲ, ਚਤੁਰਾਈ, ਤਾਕਤ ਤੇ ਚਾਰਾ ਖਤਮ ਹੋ ਜਾਵੇ, ਤਾਂ ਉਸ ਵਿਚ ਅਤੇ ਰੱਬ ਵਿੱਚ ਫਰਕ ਕੀ ਹੋਇਆ? ਰੱਬ ਨੂੰ ਜਦ ਸਰਬਸ਼ਕਤੀਮਾਨ ਆਖੀਦਾ ਹੈ, ਤਾਂ ਉਸ ਤੋਂ ਸਾਫ ਇਹ ਮੁਰਾਦ ਹੁੰਦੀ ਹੈ ਕਿ ਆਦਮੀ ਦੀ ਅਕਲ ਤੇ ਤਾਕਤ ਨਾਲੋਂ ਰੱਬ ਦੀ ਅਕਲ ਤੇ ਤਾਕਤ ਬੇਅੰਤ ਗੁਣਾਂ ਜ਼ਿਆਦਾ ਹੈ, ਇਸ ਵਾਸਤੇ ਰੱਬ ਵਿਚ ਉਹ ਕੰਮ ਕਰ ਸਕਣ ਦੀ ਸ਼ਕਤੀ ਹੈ, ਜਿਸਨੂੰ ਆਦਮੀ ਦੀ ਇਨਸਾਨੀ ਅਕਲ ਅਸੰਭਵ ਸਮਝਦੀ ਹੋਵੇ। ਗੁਰੂ ਅਰਜਨ ਦੇਵ ਜੀ ਨੇ ਰੱਬ ਜੀ ਦੀ ਸਰਬ-ਸ਼ਕਤੀ-ਮਾਨਤਾ ਸਬੰਧੀ ਦਸਿਆ ਹੈ ਕਿ ਜਦ ਵੀ ਇਨਸਾਨ ਦੇ ਆਪਣੇ ਖਿਆਲ ਅਨੁਸਾਰ ਉਸ ਦੇ ਦੁਖ ਦੀ ਹੱਦ ਹੋ ਜਾਵੇ ਅਤੇ ਇਸ ਦੁਖੀ ਅਵਸਥਾ ਤੋਂ ਨਿਕਲ ਕੇ ਪੂਰਨ ਸੁਖ ਦੀ ਅਵਸਥਾ ਵਿਚ ਮੁੜ ਅਪੜਨਾ ਅਸੰਭਵ ਭਾਸੇ, ਐਸੇ ਅਤਿ ਗਿਰਾਵਟ ਦੇ ਸਮੇਂ ਵੀ ਜੇ ਉਸ ਦੇ ਚਿੱਤ ਵਿੱਚ ਰੱਬ ਦਾ ਵਿਸ਼ਵਾਸ਼ ਵਸਣ ਲਗ ਜਾਵੇ ਤਾਂ ਉਸ ਦਾ ਐਸੀ ਦੁਰਦਸ਼ਾ ਦੀ ਹਾਲਤ ਵਿਚੋਂ ਕੇਵਲ ਛੁਟਕਾਰਾ ਹੀ ਨਹੀਂ ਹੋ ਸਕਦਾ ਹੈ, ਸਗੋਂ ਪੂਰਨ ਸੁਖ ਦੀ ਹਾਲਤ ਵੀ ਪੈਦਾ ਹੋ ਸਕਦੀ ਹੈ।

***ਜਾ ਕਉ ਮੁਸਕਲੁ ਅਤਿ ਬਣੈ***
***ਢੋਈ ਕੋਇ ਨ ਦੇਇ ॥***

*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ*
*ਲਗੈ ਨ ਤਤੀ ਵਾਉ ॥੧॥*
*ਸਾਹਿਬੁ ਨਿਤਾਣਿਆ ਕਾ ਤਾਣੁ ॥*
*ਆਇ ਨ ਜਾਈ ਥਿਰੁ ਸਦਾ*
*ਗੁਰ ਸਬਦੀ ਸਚੁ ਜਾਣੁ ॥ ੧ ॥ ਰਹਾਉ ॥*
*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥*
*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥*
*ਸੁਆਰਥੁ ਸੁਆਉ ਨ ਕੋ ਕਰੇ*
*ਨਾ ਕਿਛੁ ਹੋਵੈ ਕਾਜੁ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ*
*ਤਾ ਨਿਹਚਲੁ ਹੋਵੈ ਰਾਜੁ ॥ ੨ ॥*
*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥*
*ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥*

ਜੋ ਚੀਜ਼ ਮੰਗੀ ਜਾਂਦੀ ਹੈ, ਉਹ ਉਸ ਤੋਂ ਮੰਗੀ ਜਾਂਦੀ ਹੈ, ਜਿਸ ਪਾਸ ਉਹ ਚੀਜ਼ ਹੋਵੇ। ਹਜ਼ਾਰਾਂ ਵਾਲੇ ਕੋਲੋਂ ਲੱਖਾਂ ਦੀ ਮੰਗ ਨਹੀਂ ਕੀਤੀ ਜਾ ਸਕਦੀ। ਜਦ ਰੱਬ ਪਾਸੋਂ ਅਸੀਂ ਅਰਦਾਸ ਦਵਾਰਾ ਕੋਈ ਚੀਜ਼ ਮੰਗਦੇ ਹਾਂ, ਤਦ ਸਾਨੂੰ ਪੂਰਾ ਯਕੀਨ ਹੋਣਾ ਚਾਹੀਦਾ ਹੈ ਕਿ ਉਹ ਉਸ ਚੀਜ਼ ਨੂੰ ਦੇ ਦੇਣ ਦੇ ਸਮਰੱਥ ਹੈ। ਇਸ ਨਿਯਮ ਜਾਂ ਸ਼ਰਤ ਦੀ ਉਲੰਘਣਾ ਨੇ ਇਨਸਾਨ ਦੀਆ ਕਰੋੜਾਂ ਅਰਦਾਸਾਂ ਅਸਫਲ ਰੱਖੀਆਂ ਹਨ। ਜਦ ਤਕ ਇਨਸਾਨ ਇਸ ਨਿਯਮ ਦੀ ਪੂਰੀ ਵਰਤੋਂ ਨਾ ਕਰੇਗਾ, ਤਦ ਤਕ ਉਸ ਦੀ ਅਰਦਾਸ ਰੱਬ ਦੀ ਦਰਗਾਹ ਵਿੱਚ ਪਹੁੰਚਣੋਂ ਅਸਮਰਥ ਰਹੇਗੀ।

੪.

ਅਰਦਾਸ ਦੀ ਸਫਲਤਾ ਵਾਸਤੇ ਹੋ ਚੌਥੀ ਸ਼ਰਤ ਹੈ ਅਤੇ ਜਿਸ ਦੇ ਪੂਰੇ ਹੋਣ ਤੋਂ ਬਿਨਾਂ ਅਰਦਾਸ ਸਬੰਧੀ ਪੂਰੇ ਭਰੋਸੇ ਨਾਲ ਨਹੀਂ ਆਖਿਆ ਜਾ ਸਕਦਾ 'ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ' ਉਹ ਹੈ ਆਪਣੀ ਅਰਦਾਸ ਦੇ ਪੂਰਿਆਂ ਹੋ ਜਾਣ ਉਤੇ ਪੂਰੀ ਆਸ ਤੇ ਯਕੀਨ। ਇਸ ਸਬੰਧ ਵਿੱਚ ਹੇਠ ਲਿਖੀ ਕਹਾਣੀ ਡਾਢੀ ਲਾਭਵੰਦ ਸਾਬਤ ਹੋ ਸਕਦੀ ਹੈ।

ਇਕ ਵਾਰੀ ਕਿਸੇ ਦੇਸ਼ ਵਿਚ ਮੀਂਹ ਨਹੀਂ ਸੀ ਪੈਦਾ, ਮੀਂਹ ਨਾ ਪੈਣ ਕਰਕੇ ਫਸਲਾਂ ਦੇ ਸੁੱਕ ਜਾਣ ਤੇ ਕਾਲ ਪੈਣ ਦਾ ਬੜਾ ਖਤਰਾ ਸੀ। ਦੇਸ਼ ਦੇ ਸਿਆਣਿਆਂ ਨੇ ਸੋਚਿਆ ਕਿ ਮੀਂਹ ਦਾ ਵਰਸਣਾ ਜਾਂ ਨਾ ਵਰਸਣਾ ਤਾਂ ਇਨਸਾਨ ਦੇ ਹੱਥ ਵਿੱਚ ਨਹੀਂ, ਰੱਬ ਦੇ ਹੱਥ ਵਿੱਚ ਹੈ, ਇਸ ਲਈ ਮੀਂਹ ਵਰਸਾਣ ਵਾਸਤੇ ਸਿਵਾਏ ਈਸ਼ਵਰ ਅੱਗੇ ਪ੍ਰਾਰਥਨਾ ਜਾਂ ਅਰਦਾਸ ਦੇ ਹੋਰ ਕੋਈ ਚਾਰਾ ਨਹੀਂ। ਇਸ ਲਈ ਆਮ ਜਨਤਾ ਵਲੋਂ ਵਾਹਿਗੁਰੂ ਅੱਗੇ ਇਕੱਠੀ ਤੇ ਸਾਂਝੀ ਅਰਦਾਸ ਕੀਤੀ ਜਾਣੀ ਚਾਹੀਦੀ ਹੈ। ਇਸੇ ਉਪਾਉ ਨਾਲ ਹੀ ਮੀਂਹ ਵਰਸ ਸਕਦਾ ਹੈ, ਹੋਰ ਇਨਸਾਨ ਦੇ ਵਸ ਕੁਝ ਨਹੀਂ।

ਇਹ ਸੋਚ ਕੇ ਨਗਰ ਵਿੱਚ ਢੰਡੋਰਾ ਫੇਰਿਆ ਗਿਆ ਕਿ ਫਲਾਣੇ ਦਿਨ ਇਤਨੇ ਨਗਰ ਤੋਂ ਬਾਹਰ ਮੈਦਾਨ ਵਿਚ ਸਭ ਨਗਰਵਾਸੀ ਇੱਕਠੇ ਹੋ ਜਾਣ। ਉਸ ਸਮੇਂ ਈਸ਼ਵਰ ਅੱਗੇ ਪ੍ਰਾਰਥਨਾ ਕੀਤੀ ਜਾਵੇਗੀ ਕਿ ਉਹ ਦੇਸ਼ ਵਿੱਚ ਮੀਂਹ ਪਾਵੇ ਤਾਂ ਕਿ ਫਸਲਾਂ ਨਾ ਸੁੱਕਣ ਤੇ ਕਾਲ ਨਾ ਪਵੇ।

ਨੀਯਤ ਦਿਨ ਦੇ ਨੀਯਤ ਕੀਤੇ ਗਏ ਸਮੇਂ ਤੇ ਸਾਰੇ ਨਗਰ ਦੀ ਵਸੋਂ ਨਗਰ ਦੇ ਬਾਹਰਲੇ ਖੁਲ੍ਹੇ ਮੈਦਾਨ ਵਿੱਚ ਇਕੱਠੀ ਹੋਈ ਅਤੇ ਨਗਰ ਦਾ ਵੱਡਾ ਪੰਚ ਜਾਂ ਚੌਧਰੀ ਨਗਰ ਵਲੋਂ ਮੀਂਹ ਪੈਣ ਵਾਸਤੇ ਰੱਬ ਅੱਗੇ ਅਰਦਾਸ ਕਰਨ ਲਈ ਖੜ੍ਹਾ ਹੋਇਆ। ਅਜੇ ਉਸ ਨੇ ਅਰਦਾਸ ਸ਼ੁਰੂ ਨਹੀਂ ਸੀ ਕੀਤੀ ਕਿ ਇਕ ਵਲੀ ਅੱਲਾ ਫਕੀਰ ਨੇ ਸਾਰੇ ਇਕੱਠੇ ਹੋਏ ਨਗਰਵਾਸੀਆਂ ਤੇ ਉਨਹਾਂ ਦੇ ਚੌਧਰੀ ਨੂੰ ਸੰਬੋਧਨ ਕਰਕੇ ਪੁੱਛਿਆ ਕਿ ਇਸ ਸਾਰੇ ਇਕੱਠ ਦਾ ਕੀ ਮਤਲਬ ਹੈ? ਉਨ੍ਹਾਂ ਨੇ ਜਵਾਬ ਦਿਤਾ, ਸਾਈਂ ਲੋਕ ਜੀ, ਸਾਡੇ ਦੇਸ਼ ਵਿਚ ਮੀਂਹ ਨਹੀਂ ਪੈਂਦਾ, ਫਸਲਾਂ ਸੁੱਕਣ ਤੇ ਕਾਲ ਪੈਣ ਦਾ ਡਰ ਹੈ, ਇਸ ਲਈ ਅਸੀਂ ਰੱਬ ਅੱਗੇ ਪ੍ਰਾਰਥਨਾ ਕਰਨ ਲਈ ਇਕੱਠੇ ਹੋਏ ਹਾਂ।

ਇਹ ਗੱਲ ਸੁਣ ਕੇ ਉਸ ਸਾਂਈਂ ਨੇ ਆਖਿਆ ਕਿ ਇਹ ਤਾਂ ਅੱਛੀ ਗੱਲ ਹੈ, ਤੁਹਾਡਾ ਈਸ਼ਵਰ ਤੇ ਚੰਗਾ ਭਰੋਸਾ ਜਾਪਦਾ ਹੈ ਅਤੇ ਤੁਹਾਡੀ ਪ੍ਰਾਰਥਨਾ ਦਾ ਮਨੋਰਥ ਭੀ ਬਹੁਤ ਅੱਛਾ ਹੈ, ਇਸ ਲਈ ਤੁਹਾਡੇ ਦੇਸ਼ ਉਤੇ ਮੀਂਹ ਜ਼ਰੂਰ ਪੈਣਾ ਚਾਹੀਦਾ ਹੈ। ਪਰ ਇਹ ਦਸੋ ਕਿ ਜਦ ਤੁਹਾਡੀ ਪ੍ਰਾਰਥਨਾ ਸੁਣ ਕੇ ਰੱਬ ਨੇ ਧੜਾ ਧੜ ਮੀਂਹ ਵਰਸੋਣਾ ਸ਼ੁਰੂ ਕਰ ਦਿਤਾ ਤਾਂ ਤੁਸੀਂ ਨਗਰ ਤੋਂ ਇਤਨੀ ਦੂਰ ਦੇ ਫਾਸਲੇ ਤੇ ਆ ਕੇ ਇਕੱਠੇ ਹੋਏ, ਘਰ ਕਿਸ ਤਰ੍ਹਾਂ ਜਾਵੋਗੇ? ਕੀ ਕੋਈ ਛਤਰੀਆਂ ਜਾਂ ਉਤੇ ਓੜ੍ਹਨ ਲਈ ਕਪੜੇ ਆਂਦੇ ਜੇ, ਜੇ ਤੁਹਾਨੂੰ ਭਿਜਣੋਂ ਬਚਾ ਸਕਣ?

ਇਹ ਗੱਲ ਸੁਣ ਕੇ ਸਾਰੇ ਨਗਰਵਾਸੀ ਹੱਸਣ ਲਗ ਪਏ ਅਤੇ ਆਖਣ ਲੱਗੇ, ਸਾਂਈ ਜੀ! ਤੁਹਾਡੀ ਅਕਲ ਨੂੰ ਕੀ ਹੋ ਗਿਆ? ਧੁੱਪ ਨਿਕਲੀ ਹੋਈ ਹੈ, ਐਸ ਵੇਲੇ ਮੀਂਹ ਕਿਸ ਤਰ੍ਹਾ ਵਸ ਸਕਦਾ ਹੈ? ਕੀ ਅਸੀਂ ਕਮਲੇ ਸੀ ਜੋ ਆਉਂਦੀ ਵਾਰੀ ਛਤਰੀਆਂ ਜਾਂ ਉਤੇ ਓੜ੍ਹਨ ਲਈ ਕਪੜੇ ਲੈ ਆਉਂਦੇ?

ਇਹ ਜਵਾਬ ਸੁਣ ਕੇ ਸਾਂਈਂ ਨੇ ਜਵਾਬ ਦਿਤਾ, ਜੇ ਰੱਬ ਨੂੰ ਤੁਸੀਂ ਸਰਬਸ਼ਕਤੀਮਾਨ ਸਮਝਦੇ ਹੋ ਜੇ ਉਸ ਵਿੱਚ ਇਹ ਸ਼ਕਤੀ ਦਸਦੇ ਹੋ ਕਿ ਉਹ ਤੁਹਾਡੀ ਪ੍ਰਾਰਥਨਾ ਸੁਣ ਕੇ ਮੀਂਹ ਵਰਸਾਣ ਦੇ ਸਮਰੱਥ ਹੈ ਅਤੇ ਜੇ ਚਾਹੇ ਤਾਂ ਫੌਰਨ ਅੱਖ ਦੇ ਫੋਰ ਵਿੱਚ ਮੀਂਹ ਵਸਾ ਸਕਦਾ ਹੈ, ਤਾਂ ਫਿਰ ਤੁਸੀਂ ਆਪਣੀ ਮੀਂ ਦੀ ਪ੍ਰਾਰਥਨਾ ਮੰਨੇ ਜਾਣ ਵਿਚ ਕਿਉਂ ਯਕੀਨ ਨਹੀਂ ਕੀਤਾ? ਅਗਰ ਤੁਸੀਂ ਆਪਣੀ ਪ੍ਰਾਰਥਨਾ ਦੇ ਫੌਰਨ ਮੰਨੇ ਜਾਣ ਵਿੱਚ ਯਕੀਨ ਤੇ ਭਰੋਸਾ ਰਖਦੇ ਤਦ ਘਰੋਂ ਮੀਂਹ ਤੋਂ ਬਚਣ ਲਈ ਛਤਰੀਆਂ ਲੈ ਕੇ ਆਉਂਦੇ, ਤਾਂ ਤੁਸਾਂ ਰੱਬ ਨੂੰ ਮਜਬੂਰ ਕਰ ਦੇਣਾ ਸੀ ਕਿ ਤੁਹਾਡੀ ਪ੍ਰਾਰਥਨਾ ਦੇ ਹੁੰਦਿਆਂ ਹੀ ਤੁਹਾਡੇ ਖੇਤਾਂ ਨੂੰ ਜਲ ਥਲ ਕਰ ਦਿੰਦਾ। ਜਾਓ, ਹੁਣ ਤੁਹਾਡੀ ਪ੍ਰਾਰਥਨਾ ਦੇਰ ਨਾਲ ਮਨਜ਼ੂਰ

(ਬਾਕੀ ਪੰਨਾ 64 'ਤੇ)

# ਬੀਬੀ ਰੋਜ਼

ਜਦੋਂ ਪੰਜਵੇਂ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਸਰੋਵਰ ਦੀ ਸੇਵਾ ਕਰਵਾ ਰਹੇ ਸਨ ਤਾਂ ਇਕ ਬੀਬੀ ਰੋਜ਼ ਕਾਬਲ ਤੋਂ ਸੇਵਾ ਕਰਨ ਆਉਂਦੀ ਸੀ।

ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਜਹਾਂਗੀਰ ਬਾਦਸ਼ਾਹ ਨੇ ਦਿੱਲੀ ਬੁਲਾਇਆ। ਗੁਰੂ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਦਿੱਲੀ ਗਏ ਤੇ ਮਜਨੂੰ ਦੇ ਟਿੱਲੇ ਤੇ ਠਹਿਰੇ ਜੋ ਜਮਨਾ ਨਦੀ ਦੇ ਪਾਸ ਹੈ। ਇਕ ਦਿਨ ਬਾਦਸ਼ਾਹ ਨੇ ਸਿਕੰਦਰ ਔਲੀਆ ਪੀਰ ਨੂੰ ਸੱਦਿਆ ਅਤੇ ਆਖਿਆ ਪੀਰ ਜੀ! ਸਿੱਖਾਂ ਦੇ ਗੁਰੂ ਹਰਗੋਬਿੰਦ ਕਹਿਣ ਨੂੰ ਤਾਂ ਸੰਤ ਹੈਂ ਪਰ ਵੇਖਿਆਂ ਪਤਾ ਲਗਦਾ ਹੈ ਕਿ ਉਹ ਬਹੁਤ ਵੱਡਾ ਜਰਨੈਲ ਹੈ। ਦੋ ਤਲਵਾਰਾਂ ਪਾਈਆਂ ਹੋਈਆਂ ਹਨ। ਵੇਖਣ ਨੂੰ ਤਾਂ ਬੜੇ ਤਕੜੇ ਤੇ ਰੋਹਬ ਵਾਲੇ ਹਨ। ਤੁਸੀਂ ਪਤਾ ਕਰਕੇ ਦੱਸੋ ਕਿ ਉਨ੍ਹਾਂ ਵਿੱਚ ਕੋਈ ਅੱਲਾਹ ਦਾ ਨੂਰ ਹੈ ਕਿ ਨਹੀਂ। ਪੀਰ ਜੀ! ਬੋਲੇ ਬਾਦਸ਼ਾਹ ਸਲਾਮਤ ਮੈਂ ਥੋੜ੍ਹੀ ਦੇਰ ਵਿੱਚ ਤੁਹਾਨੂੰ ਦਸ ਦਿਆਂਗਾ।

ਸਿਕੰਦਰ ਔਲੀਆ ਨੇ ਤਿੰਨ-ਚਾਰ ਪੀਰ ਅਤੇ ਚਾਰ-ਪੰਜ ਮੌਲਵੀ ਬੁਲਾਏ ਤੇ ਉਨ੍ਹਾਂ ਨੂੰ ਦੱਸਿਆ ਕਿ ਬਾਦਸ਼ਾਹ ਨੇ ਹੁਕਮ ਦਿੱਤਾ ਹੈ ਕਿ ਸਿੱਖਾਂ ਦੇ ਗੁਰੂ ਹਰਗੋਬਿੰਦ ਨੂੰ ਮਿਲ ਕੇ ਪਤਾ ਕਰਨਾ ਹੈ ਕਿ ਉਨ੍ਹਾਂ ਵਿੱਚ ਕੋਈ ਅੱਲਾਹ ਦਾ ਨੂਰ ਹੈ ਕਿ ਨਹੀਂ? ਇਕ ਪੀਰ ਬੋਲਿਆ ਜੇਕਰ ਗੁਰੂ ਜੀ ਨੇ ਸਾਡੇ ਸਾਰਿਆ ਦੇ ਨਾਮ ਲੈ ਕਰ ਬਿਠਾਇਆ ਤਾਂ ਸਮਝਣਾ ਕਿ ਉਨ੍ਹਾਂ ਵਿੱਚ ਸ਼ਕਤੀ ਹੈ। ਇਕ ਮੌਲਵੀ ਬੋਲਿਆ ਕਿ ਜੇਕਰ ਸਾਨੂੰ ਗਰਮ ਗਰਮ ਹਲਵਾ ਖੁਆ ਦੇਣ ਤਾਂ ਵੀ ਸਮਝਣਾ ਕਿ ਸਾਡੇ ਦਿਲ ਦੀ ਗੱਲ ਗੁਰੂ ਜੀ ਨੇ ਬੁੱਝ ਲਈ ਹੈ। ਇਕ ਪੀਰ ਜੀ ਆਖਣ ਲੱਗੇ ਕਿ ਜਿੰਨਾਂ ਚਿਰ ਗੁਰੂ ਜੀ ਅੱਲਾਹ ਦੀ ਕੋਈ ਸਕਤੀ ਨਾ ਵਿਖਾਉਣ ਕਿਵੇਂ ਮੰਨੀਏ।

ਇਤਨੀ ਦੇਰ ਨੂੰ ਉਹ ਗੱਲਾਂ ਕਰਦੇ ਕਰਦੇ ਉਹ ਉੱਥੇ ਅੱਪੜ ਗਏ ਜਿਥੇ ਗੁਰੂ ਜੀ ਜਮਨਾ ਦੇ ਕਿਨਾਰੇ ਦੀਵਾਨ ਲਾ ਕੇ ਬੈਠੇ ਸੀ। ਇਨ੍ਹਾਂ ਮੁਸਲਮਾਨ ਪੀਰਾਂ ਤੇ ਮੌਲਵੀਆਂ ਨੇ ਸਰਸਰੀ ਜਿਹੀ ਸਲਾਮ ਕੀਤੀ ਪਰ ਗੁਰੂ ਜੀ ਨੇ ਸਾਰਿਆਂ ਦੇ ਨਾ ਲੈ ਕੇ ਹੱਥ ਦੇ ਇਸ਼ਾਰੇ ਨਾਲ ਲਾਇਨ ਵਿੱਚ ਬਿਠਾ ਦਿੱਤਾ। ਉਹ ਸਾਰੇ ਇਕ ਦੂਜੇ ਵਲ ਵੇਖਣ ਲੱਗੇ। ਇਤਨੇ ਨੂੰ ਇਕ ਗੁਰਸਿੱਖ ਪਰਾਤ ਵਿੱਚ ਕੜਾਹ ਪ੍ਰਸ਼ਾਦ ਲੈ ਕੇ ਆ ਗਿਆ ਤੇ ਗੁਰੂ ਜੀ ਦੇ ਅੱਗੇ ਰੱਖ ਕੇ ਕਹਿਣ ਲੱਗਾ ਗੁਰੂ ਜੀ! ਮੈਂ ਸੁਖਣਾ ਸੁਖੀ ਸੀ ਕਿ ਜੋ ਮੇਰੀ ਸੁਖਣਾ ਪੂਰੀ ਹੋ ਗਈ ਹੈ, ਤੇ ਆਪ ਮੇਰਾ ਪ੍ਰਸ਼ਾਦ ਪ੍ਰਵਾਨ ਕਰੋ ਜੀ। ਗੁਰੂ ਜੀ ਬੋਲੇ ਪ੍ਰਸ਼ਾਦ ਗਰਮ ਹੈ ਤਾਂ ਸਿੱਖ ਨੇ ਕਿਹਾ ਜੀ, ਬਿਲਕੁਲ ਗਰਮ ਹੈ। ਗੁਰੂ ਜੀ ਬੋਲੇ ਕਿ ਇਕ ਸਿੱਖ ਪੀਰਾਂ ਵਲ ਤੇ ਦੂਜਾ ਸਿੱਖ ਸੰਗਤ ਵਲ ਪ੍ਰਸ਼ਾਦ ਵਰਤਾਏ। ਜਦੋਂ ਗਰਮ ਗਰਮ ਪ੍ਰਸ਼ਾਦ ਮੌਲਵੀਆਂ ਨੇ ਖਾਧਾ ਤਾਂ ਅੱਖਾਂ ਨਾਲ ਇਕ ਦੂਜੇ ਨੂੰ ਇਸ਼ਾਰੇ ਕਰਨ ਕਿ ਗੁਰੂ ਜੀ ਨੇ ਸਾਡੇ ਦਿਲ ਦੀ ਗੱਲ ਬੁੱਝ ਲਈ ਹੈ।

ਫਿਰ ਇਕ ਚਮਤਕਾਰ ਹੋ ਗਿਆ। ਜਮਨਾ ਨਦੀ ਉੱਤੇ ਦੋ-ਤਿੰਨ ਸੌ ਗਜ਼ ਉਥੋਂ ਦੂਰ ਬਿਨਾਂ ਬੱਦਲ ਇਤਨੀ ਬਿਜਲੀ ਚਮਕੀ ਕਿ ਅੱਖਾਂ ਨਾ ਵੇਖ ਸਕੇ। ਹੌਲੀ-ਹੌਲੀ ਉਹ ਰੌਸਨੀ ਘਟ ਹੋ ਗਈ ਤੇ ਉਸ ਦੇ ਵਿਚੋਂ ਇਕ ਇਸਤਰੀ ਦਾ ਆਕਾਰ ਪ੍ਰਗਟ ਹੋਇਆ। ਹੌਲੀ-ਹੌਲੀ ਉਹ ਇਸਤਰੀ ਜੋ ਸੁੰਦਰ ਪੁਸ਼ਾਕ ਵਿੱਚ ਬਹੁਤ ਸੁੰਦਰ ਲਗ ਰਹੀ ਸੀ, ਪਾਣੀ ਉਤੇ ਚਲਦੀ ਆ ਰਹੀ ਸੀ ਪਰ ਉਸ ਦੇ ਪੈਰ ਪਾਣੀ ਨਾਲ ਗਿੱਲੇ ਨਹੀਂ ਹੋ ਰਹੇ ਸੀ। ਉਹ ਤੁਰਦੀ-ਤੁਰਦੀ ਗੁਰੂ ਜੀ ਕੋਲ ਆ ਗਈ। ਗੁਰੂ ਜੀ ਨੂੰ ਮੱਥਾ ਟੇਕ ਕੇ ਉਹ ਬੋਲੀ ਜਿ ਗੁਰੂ ਜੀ ਮੈਂ ਬੈਕੁੰਠ ਵਿੱਚ ਹਾਂ ਤੇ ਰੋਜ਼ ਮੇਰਾ ਦਿਲ ਕਰਦਾ ਸੀ ਕਿ ਮਾਤ ਲੋਕ ਵਿਚ ਜਾ ਕੇ ਮੈਂ ਗੁਰੂ ਜੀ ਦੇ ਦਰਸ਼ਨ ਕਰਾਂ। ਅੱਜ ਤੁਹਾਨੂੰ ਇਕਾਂਤ ਵਿੱਚ ਬੈਠਿਆਂ ਵੇਖ ਕੇ ਮੇਰਾ ਦਿਲ ਕੀਤਾ ਕਿ ਗੁਰੂ ਜੀ ਦੇ ਦਰਸ਼ਨ ਕਰ ਆਵਾਂ। ਗੁਰੂ ਜੀ ਨੇ ਸੰਗਤ ਤੇ ਮੌਲਵੀਆਂ ਨੂੰ ਦਸਿਆ ਕਿ ਇਹ ਬੀਬੀ ਕਾਬਲ ਵਿਚ ਰਹਿੰਦੀ ਸੀ ਤੇ ਗੁਰੂ ਅਰਜਨ ਦੇਵ ਜੀ ਸਰੋਵਰ ਦੀ ਸੇਵਾ ਕਰਾ ਰਹੇ ਸਨ। ਇਹ ਰੋਜ਼ ਟੋਕਰੀ ਚੁੱਕਣ ਦੀ ਸੇਵਾ ਕਰਦੀ ਸੀ ਤੇ ਸ਼ਾਮ ਨੂੰ ਘਰ ਚਲੀ ਜਾਂਦੀ ਸੀ। ਇਕ ਦਿਨ ਸੰਗਤ ਨੇ ਗੁਰੂ ਜੀ ਨੂੰ ਆਖਿਆ ਕਿ ਗੁਰੂ ਜੀ! ਇਕ ਬੀਬੀ ਰੋਜ਼ ਆ ਕੇ ਟੋਕਰੀ ਢੋਣ ਦੀ ਸੇਵਾ ਕਰਦੀ ਹੈ ਪਰ ਪਤਾ ਨਹੀਂ ਲਗਦਾ ਕਿ ਉਹ ਕਿਥੋਂ ਤੇ ਕਿਵੇਂ ਆਉਂਦੀ ਹੈ। ਗੁਰੂ ਜੀ ਨੇ ਉਸ ਨੂੰ ਸੱਦ ਕੇ ਪੁਛਿਆ ਕਿ ਬੀਬਾ! ਤੂੰ ਕਿਥੋਂ ਆਉਂਦੀ ਹੈ? ਤਾਂ ਉਸ ਨੇ ਉੱਤਰ ਦਿਤਾ, ਜੀ! ਮੈਂ ਕਾਬਲ ਤੋਂ ਆਉਂਦੀ ਹਾਂ? ਤਾਂ ਉਸ ਨੇ ਉੱਤਰ ਦਿਤਾ, ਜੀ! ਮੈਂ ਕਾਬਲ ਤੋਂ ਆਉਂਦੀ ਹਾਂ।" (ਕਾਬਲ ਕਈ ਸੌ ਮੀਲ ਦੂਰ ਹੈ) ਗੁਰੂ ਜੀ ਨੇ ਪੁੱਛਿਆ, ਕਿਸ ਤੇ ਸਵਾਰ ਹੋ ਕੇ ਆਉਂਦੀ ਹੈਂ?" ਬੀਬੀ ਬੋਲੀ, ਜੀ, ਗੁਰੂ ਸ਼ਬਦ ਤੇ ਸਵਾਰ ਹੋ ਕੇ ਆਉਂਦੀ ਹਾਂ। ਮੈਂ 'ਵਾਹ' ਆਖ ਕੇ ਪੈਰ ਚੁੱਕਦੀ ਹਾਂ ਤੇ 'ਗੁਰੂ' ਆਖਦੀ ਹਾਂ ਤਾਂ ਪੈਰ ਸਰੋਵਰ ਦੀਆਂ ਪ੍ਰਕਰਮਾ ਵਿੱਚ ਹੁੰਦਾ ਹੈ। ਤੂੰ ਕਈ ਵਾਰੀ ਸੱਜਾ ਹੱਥ ਹਿਲਾਉਂਦੀ ਹੈਂ। ਉਹ ਬੋਲੀ, ਮੈਂ ਆਪਣੇ ਬੱਚੇ ਨੂੰ ਝੂਲੇ ਵਿੱਚ ਪਾ ਕੇ ਝੂਟਾ ਦਿੰਦੀ ਹਾਂ। ਬੱਚਾ ਚੁੱਪ ਹੋ ਜਾਂਦਾ ਹੈ। ਇਹ ਸ਼ਕਤੀ ਤੈਨੂੰ ਕਿੱਥੋਂ ਮਿਲੀ ਹੈ? ਤਾਂ ਬੀਬੀ ਬੋਲੀ, ਜੀ ਮੈਂ ਇਕ ਪਤੀਬਰਤਾ ਇਸਤਰੀ ਹਾਂ। ਮੇਰਾ ਪਤੀ ਗੁਰੂ ਜੀ ਦਾ ਪੂਰਾ ਗੁਰਸਿੱਖ ਹੈ। ਮੈਂ ਉਸ ਦੀ ਆਗਿਆ ਨਾਲ ਹੀ ਸੇਵਾ ਕਰਨ ਆਉਂਦੀ ਹਾਂ। ਧੰਨ ਗੁਰੂ, ਧੰਨ ਗੁਰੂ ਦੇ ਸਿੱਖ ਸੰਗਤ ਵਿੱਚੋਂ ਆਵਾਜ਼ ਆ ਰਹੀ ਹੈ।

ਉਹ ਪੀਰ ਤੇ ਮੌਲਵੀ ਇਹ ਸੁਣ ਕੇ ਨਿਹਾਲ ਹੋ ਗਏ ਤੇ ਉਠ ਕੇ ਦੋਵੇਂ ਹੱਥ ਜੋੜ ਕੇ ਸਲਾਮ ਲੇਕਮ ਬੁਲਾਈ। ਫਿਰ ਉਹ ਜਹਾਂਗੀਰ ਬਾਦਸ਼ਾਹ ਨੂੰ ਜਾ ਕੇ ਦਸਿਆ ਕਿ ਸਿੱਖਾਂ ਦਾ ਗੁਰੂ ਹਰਿਗੋਬਿੰਦ ਜੀ ਨਿਰਾ ਅੱਲ੍ਹਾ ਦਾ ਨੂਰ ਹੀ ਨੂਰ ਹਨ। ਕੋਈ ਸ਼ੰਕਾ ਨਹੀਂ।

ਮੈਂ ਉਸ ਬੀਬੀ ਨੂੰ ਨਮਸ਼ਕਾਰ ਕਰਦਾ ਹਾਂ।



# ਮਾਰਗ ਚੋਣ
# (Choosing A Path)

***ਡਾ. ਸਵਾਮੀ ਰਾਮ ਜੀ***
***ਅਨੁਵਾਦਕ ਡਾ. ਤੇਜਿੰਦਰ ਮਲਹੋਤਰਾ***

***(ਲੜੀ ਜੋੜਨ ਲਈ ਦੇਖੋ, ਮਾਰਚ ਅੰਕ, ਪੰਨਾ-)***

## ਆਸਨ

ਜਦੋਂ ਯੋਗ ਦੇ ਮਾਰਗ ਤੇ ਚੱਲਣਾ ਸ਼ੁਰੂ ਕਰੋ ਤਾਂ ਪਹਿਲੇ ਪਹਿਲ ਇਸ ਰਹਿਤ ਨੂੰ ਰਖਣਾ ਵਚਨਬੱਧ ਹੋਣਾ ਬਹੁਤ ਔਖਾ ਲਗਦਾ ਹੈ, ਪਰ ਜਦੋਂ ਜਗਿਆਸੂ ਇਸ ਮਾਰਗ ਤੇ ਚੱਲਣ ਦਾ ਨਿਸ਼ਚੇ ਕਰ ਲੈਂਦਾ ਹੈ, ਤਾਂ ਇਹ ਸੌਖਾ ਹੀ ਨਹੀਂ ਬਲਕਿ ਸੁਹਾਵਣਾ ਵੀ ਲਗਣ ਲਗ ਪੈਂਦਾ ਹੈ। ਪੂਰਾ ਵਿਚਾਰ ਜੀਵਨਧਾਰਾ ਹੀ ਬਦਲ ਜਾਂਦੀ ਹੈ, ਜੀਵਨ ਬਦਲ ਕੇ ਬਿਲਕੁਲ ਵਖਰਾ ਹੋ ਜਾਂਦਾ ਹੈ।

ਜਦੋਂ ਤੁਸੀਂ ਵਚਨਬੱਧ ਹੋ ਜਾਂਦੇ ਹੋ ਇਸ ਮਾਰਗ 'ਤੇ ਚੱਲਣ ਲਈ ਪੂਰਾ ਤਿਆਰ ਹੋ ਜਾਂਦੇ ਹੋ ਤਾਂ ਤੁਸੀਂ ਤੀਸਰੀ ਪੌੜੀ ਤੇ ਆ ਜਾਂਦੇ ਹੋ ਜਿਸਨੂੰ ਆਸਨ ਕਹਿੰਦੇ ਹਨ, ਇਕ ਖਾਸ ਵਿਧੀ ਨਾਲ ਬੈਠਣਾ ਵਿਸ਼ੇਸ਼ ਤਰੀਕੇ ਨਾਲ ਬੈਠਣਾ ਇਕ ਹਨ ਕੇਵਲ ਸਰੀਰਕ ਵਿਧੀ ਲਈ ਦੂਸਰੇ ਮੈਡੀਟੇਸ਼ਨ ਕਰਨ ਲਈ। ਜਿਹੜੇ ਆਸਨ ਸਰੀਰ ਨੂੰ ਠੀਕ ਰੱਖਣ ਭਾਵ ਸਰੀਰਕ ਸਭਿਆਚਾਰ ਨੂੰ ਮੁੱਖ ਰੱਖਣ ਸਰੀਰ ਨੂੰ ਕੋਮਲ ਲਚਕਦਾਰ ਬਨਾਉਣ ਸਰੀਰ ਤੇ ਪੂਰਾ ਕੰਟਰੋਲ ਰੱਖਣ ਬਿਮਾਰੀਆਂ ਤੋਂ ਮੁਕਤ ਰੱਖਣ ਉਨ੍ਹਾਂ ਨੂੰ ਸਰੀਰਕ ਸਭਿਆਚਰ ਆਸਨ ਕਿਹਾ ਜਾਂਦਾ ਹੈ। ਯੋਗੀਆਂ ਨੇ ਇਹ ਆਸਨ ਵਾਸਤਵ ਵਿਚ ਜੀਵ ਜੰਤੂ ਪਸ਼ੂ ਪੰਛੀਆਂ ਤੋਂ ਸਿੱਖੇ ਹਨ, ਇਥੋਂ ਤਕ ਕਿ ਰੁਖ ਤੋਂ ਸਿਖੇ ਹਨ ਇਹੋ ਜਿਹੇ ਆਸਨ ਹਜ਼ਾਰਾਂ ਹਨ, ਇਨ੍ਹਾਂ ਵਿਚੋਂ ਕੇਵਲ ਅਸੀਂ ਇਹੋ ਜਿਹੇ ਆਸਨ ਹਨ ਜਿਹੜੇ ਯੋਗ ਨੇ ਪ੍ਰਵਾਨ ਕੀਤੇ ਹਨ। ਮਿਸਾਲ ਵਜੋਂ ਸੂਰਜ ਨਮਸ਼ਕਾਰ ਪਰਮਪਰਾ ਰਾਤ ਪੁਰਾਤਨ ਨਹੀਂ ਮੰਨਿਆਂ ਜਾਂਦਾ। ਹੱਠ ਯੋਗ ਨੂੰ ਕੇਵਲ ਇਕ ਸੌ ਸਾਲ ਪਹਿਲਾਂ ਹੀ ਨਿਯਮਬੱਧ ਕੀਤਾ ਗਿਆ ਹੈ, ਇਸਨੂੰ ਨਿਯਮਬੱਧ ਕਰਨ ਵਾਲੇ ਆਤਮਾ ਨੰਦ ਸੂਰੀ ਸੀ। ਪੱਛਮੀ ਜਗਤ ਵਾਲੇ ਸੋਚਦੇ ਹਨ ਕੇਵਲ ਬੈਠਣ ਦਾ ਤਰੀਕਾ ਆਸਨ ਹੀ ਹਠ ਯੋਗ ਹੈ, ਹਠ ਯੋਗ ਹੀ ਯੋਗ ਹੈ। ਜਿਹੜੇ ਇਹ ਨਹੀਂ ਸਮਝਦੇ ਯੋਗ ਕੀ ਹੈ, ਉਹ ਕਿਸੇ ਵੀ ਆਸਨ ਕਰਨ ਵਾਲੇ ਨੂੰ ਯੋਗੀ ਸਮਝ ਲੈਂਦੇ ਹਨ ਸਾਰੇ ਬੈਠਣ ਦੇ ਤਰੀਕੇ ਆਸਨ ਸਾਰੀਆਂ ਕਿਰਿਆਵਾਂ, ਅੰਤਰ ਸਾਫ ਕਰਨਾ ਸਾਰੀਆਂ ਮੁਦਰਾ ਭਾਵ ਹੱਥਾਂ ਨੂੰ ਖਾਸ ਤਰੀਕੇ ਨਾਲ ਰਖ ਕੇ ਬੈਠਣਾ ਬੰਧ ਲਗਾਉਣੇ ਇਹ ਸਭ ਕੁਛ ਸਰੀਰ ਨਾਲ ਸਬੰਧਤ ਹੈ ਆਸਨ ਹਨ ਯੋਗ ਦੀ ਤੀਸਰੀ ਪੌੜੀ ਹੈ ਇਹ ਕੇਵਲ ਸਰੀਰ ਨੂੰ ਸਵਸਥ ਰੱਖਣ ਲਈ ਹੈ।

ਬੈਠਣ ਦੇ ਤਰੀਕੇ ਸਰੀਰ ਨੂੰ ਸਵਾਸਥ ਰੱਖਣ ਲਈ ਠੀਕ ਰੱਖਣ ਬਹੁਤ ਅਵੱਸ਼ਕ ਹਨ, ਦੂਸਰੇ ਆਸਨ ਹਨ ਜਿਹੜੇ ਮੈਡੀਟੇਸ਼ਨ ਲਈ ਜ਼ਰੂਰੀ ਹਨ। ਸਰੀਰ ਦੇ ਸਾਰੇ ਆਸਨ ਸਾਰੇ ਅੰਦਾਜ਼ ਦੇਖ ਕੇ ਜਗਿਆਸੂ ਆਪਣੇ ਲਈ ਇਕ ਅਰਾਮ ਦਾ ਇਕ ਆਸਨ ਲੱਭ ਹੀ ਲੈਂਦਾ ਹੈ, ਜਿਹੜਾ ਉਸ ਲਈ ਨਾ ਕੇਵਲ ਅਰਾਮ ਦੇਹ ਤਾਂ ਹੋਵੇ ਹੀ ਨਾਲ ਹੀ ਸਥਾਈ ਵੀ ਹੋਵੇ। ਮੈਡੀਟੇਸ਼ਨ ਕਰਨ ਲਈ ਬੈਠ ਕੇ ਹੀ ਵਧੇਰੇ ਆਰਾਮਦਾਇਕ ਹੁੰਦਾ ਹੈ ਜਿਸ ਵਿਚ ਪਿਠ, ਗਰਦਨ ਤੇ ਸਿਰ ਇਕੋ ਲਾਈਨ ਵਿਚ ਸਿਧੇ ਰਹਿਣ, ਬਹੁਤ ਸਾਰੇ ਲੋਕ ਬੈਠਣ ਦੇ ਢੰਗ ਨੂੰ ਹੀ ਇਕ ਅਭਿਆਸ ਸਮਝ ਲੈਂਦੇ ਹਨ। ਵਾਸਤਵ ਵਿਚ ਬੈਠਣ ਦਾ ਤਰੀਕਾ ਤਾਂ ਕੇਵਲ ਸਰੀਰ ਨੂੰ ਕਾਬੂ ਕਰਨ ਲਈ ਸਰੀਰ ਦੇ ਬੈਠਣ ਉਠਣ ਲਈ ਹੀ ਹੁੰਦਾ ਹੈ। ਹੋਰ ਕਿਸੇ ਵੀ ਤਰੀਕੇ ਨੂੰ ਯੋਗ ਦੇ ਆਸਨਾਂ ਨਾਲ ਬੈਠਣ ਦੇ ਤਰੀਕਿਆਂ ਨਾਲ ਮਿਲਾਇਆ ਨਹੀਂ ਜਾ ਸਕਦਾ। ਯੋਗ ਦੇ ਆਸਨ ਬੈਠਣ ਦੇ ਤਰੀਕੇ ਤਾਂ ਸਰੀਰ ਨੂੰ ਲਚਕਦਾਰ ਬਣਾਉਂਦੇ ਹਨ ਸ਼ਕਤੀਸ਼ਾਲ ਬਣਾਉਂਦੇ ਹਨ। ਜਦੋਂ ਵੀ ਜਗਿਆਸੂ ਸਰੀਰ ਦੇ ਅਭਿਆਸ ਕਰਨੇ ਸ਼ੁਰੂ ਕਰਦਾ ਹੈ, ਉਸ ਨੂੰ ਕਰਦਿਆਂ ਉਸ ਨੂੰ ਆਪਣੇ ਸਰੀਰ ਦੇ ਪਾਸਿਆਂ ਦਾ ਪਤਾ ਲਗਦਾ ਹੈ, ਉਸ ਨੂੰ ਆਪਣੇ ਮਨ ਦਾ ਪਤਾ ਲਗਦਾ ਹੈ ਮਨ ਨੂੰ ਸੋਧਣ ਦਾ ਪਤਾ ਲਗਦਾ ਹੈ। ਸੁਆਸ ਲੈਣ ਦਾ ਪਤਾ ਲਗਦਾ ਹੈ, ਸੁਆਸਾਂ ਦਾ ਅਭਿਆਸ ਕਰਦਾ ਹੈ। ਜਦੋਂ ਤੁਸੀਂ ਇਕਾਗਰ ਹੋਣਾ ਸ਼ੁਰੂ ਕਰਦੇ ਹੋ, ਮੈਡੀਟੇਸ਼ਨ ਸ਼ੁਰੂ ਕਰਦੇ ਹੋ, ਤੁਹਾਨੂੰ ਜੀਵਨ ਦੇ ਕਈ ਉਚ ਪੱਧਰਾਂ ਦਾ ਪਤਾ ਲਗਦਾ ਹੈ, ਚੇਤਨ ਬਿੰਦੂ ਦਾ ਪਤਾ ਲਗਦਾ ਹੈ ਜਿਥੋਂ ਸਾਰੀ ਚੇਤਨਤਾ ਆਉਂਦੀ ਹੈ ਇਸੇ ਤਰ੍ਹਾਂ ਯੋਗ ਦੇ ਆਸਨ ਬੈਠਣ ਤਰੀਕੇ ਜਗਿਆਸੂ ਜੀਵਨ ਦੀਆਂ ਉਚੀਆਂ ਤੇ ਡੂੰਘੀਆਂ ਪਰਤਾਂ ਖੋਲ੍ਹਦਾ ਹੈ। ਦੂਸਰੀਆਂ ਹੋਰ ਕੋਈ ਵੀ ਕਸਰਤਾਂ ਜਾ ਅਭਿਆਸ ਇਸ ਤਰ੍ਹਾਂ ਦੀ ਸਚੇਤਨਤਾ ਨਹੀਂ ਪੈਦਾ ਕਰਦਾ। ਦੂਸਰੇ ਅਭਿਆਸ ਕੇਵਲ ਪੱਠਿਆਂ ਦਾ ਵਿਕਾਸ ਕਰਦੇ ਹਨ, ਜਦੋਂ ਦੇ ਯੋਗ ਦੇ ਅਭਿਆਸ ਸਾਰੇ ਸਰੀਰ ਤੇ ਕਾਬੂ ਪਾਉਣਾ ਦਸਦੇ ਹਨ, ਸੁਆਸ ਕਾਬੂ ਕਰਦੇ ਹਨ, ਨਾੜੀ ਤੰਤੂ ਨੂੰ ਸੋਧਦੇ ਹਨ, ਮਨ ਸੋਧਦੇ ਹਨ। ਯੋਗ ਦੇ ਆਸਨ ਬੈਠਣ ਦੇ ਤਰੀਕੇ ਬੜੀ ਸੋਚ ਸਮਝ ਜੁਗਤੀ ਨਾਲ ਤਿਆਰ ਕੀਤੇ ਗਏ ਹਨ, ਸਰੀਰ ਬਿਲਕੁਲ ਠੀਕ ਰਵੇ, ਸਰੀਰ ਹੀ ਇਕੋ ਇਕ ਸਾਧਨ ਹੈ, ਜਿਸ ਦੇ ਦੁਆਰ ਸੰਸਾਰ ਦੀ ਅਤੇ ਅਧਿਆਤਮਕ ਪ੍ਰਾਪਤੀ ਕੀਤੀ ਜਾ ਸਕਦੀ ਹੈ। ਸਰੀਰ ਤੋਂ ਬਿਨਾਂ ਨਾ ਸੰਸਾਰ ਨਾ ਅਧਿਆਤਮਕ ਪ੍ਰਾਪਤੀ ਹੋ ਸਕਦੀ। ਸਰੀਰ ਸਵਸਥ ਕਰਕੇ ਹੀ ਸਮਾਧੀ ਪ੍ਰਾਪਤ ਕੀਤੀ ਜਾ ਸਕਦੀ ਹੈ।

ਸਭ ਤੋਂ ਪਹਿਲਾਂ ਜਗਿਆਸੂ ਆਪਣੇ ਸਰੀਰ ਬਾਰੇ ਪੂਰੀ ਤਰ੍ਹਾਂ ਨਾਲ ਜਾਣੇ, ਆਪਣੇ ਸਰੀਰ ਦੀ ਸਮਰੱਥਾ ਜਾਣੇ ਆਪਣੇ

ਸਰੀਰ ਦੀ, ਆਪਣੀ ਯੋਗਤਾ ਜਾਣੇ। ਹੌਲੀ-ਹੌਲੀ ਫੇਰ ਆਸਨ ਬੈਠਣ ਦੇ ਤਰੀਕਿਆਂ ਦਾ ਅਭਿਆਸ ਕਰਦਾ ਹੈ। ਪੁਰਾਤਨ ਸੰਸਕ੍ਰਿਤੀ ਅਨੁਸਾਰ ਬਣਾਏ ਗਏ ਆਸਨ ਇਸ ਪ੍ਰਕਾਰ ਹਨ ਕਿ ਰੀੜ ਦੀ ਹੱਡੀ ਸਿੱਧੀ ਰਹੇ ਤਾਂ ਜੋ ਸ਼ਕਤੀ ਪੂਰਨ ਤਰ੍ਹਾਂ ਨਾਲ ਉਸ ਅੰਦਰੋਂ ਜਾ ਸਕੇ ਹਰ ਪੱਧਰ ਤੇ ਸ਼ਕਤੀ ਦਾ ਪਰਵਾਹ ਹੋ ਸਕੇ। ਬਹੁਤ ਥੋੜ੍ਹੇ ਜਿਹੇ ਮੁਢਲੇ ਮੂਲ ਆਸਨ ਹਨ ਜਿਹੜੇ ਰੋਜ਼ ਦੇ ਅਭਿਆਸ ਦਾ ਅਧਾਰ ਬਣ ਸਕਦੇ ਹਨ ਜਿਨ੍ਹਾਂ ਨਿਯਮਤ ਰੂਪ ਨਾਲ ਕਰਨ ਨਾਲ ਸਰੀਰ ਲਚਕਦਾਰ ਤੇ ਪ੍ਰਾਣਤਤਵ ਬਣੇ। ਇਹ ਸਾਰੇ ਆਸਨ ਪਾਚਨ ਸ਼ਕਤੀ, ਖ਼ੂਨ ਦਾ ਦੌਰਾ, ਨਾੜੀ ਤੰਤੂ, ਸਰੀਰ ਦੀਆਂ ਵੱਖ-ਵੱਖ ਗ੍ਰੰਥੀਆਂ ਸੁਆਸ ਕ੍ਰਿਆ ਇਨ੍ਹਾਂ ਸਭ ਤੇ ਇਸ ਦਾ ਅਸਰ ਹੀ ਨਹੀਂ ਪੈਂਦਾ, ਇਨ੍ਹਾਂ ਸਾਰਿਆਂ ਨੂੰ ਇਹ ਪੂਰਨ ਰੂਪ ਵਿੱਚ ਸੋਧ ਕੇ ਵੀ ਰਖਦੇ ਹਨ। ਇਹ ਆਸਨ ਸਰੀਰ ਨੂੰ ਕੇਵਲ ਉਤੇਜਿਤ ਹੀ ਨਹੀਂ ਕਰਦੇ ਨਿਯਮਬੱਧ ਵੀ ਕਰਦੇ ਹਨ। ਬਹੁਤ ਪ੍ਰਕਾਰ ਦੇ ਆਸਨ ਹਨ ਜਿਨ੍ਹਾਂ ਵਿਚ ਬੈਠਣਾ, ਖੜ੍ਹੇ ਹੋ ਕੇ ਕਰਨਾ, ਪਿੱਛੇ ਝੁਕਣਾ ਅੱਗੇ ਹੋਣਾ ਸੱਜੇ ਖੱਬੇ ਮੁੜਨਾ ਸਾਰੇ ਹੀ ਆ ਜਾਂਦੇ ਹਨ।

ਮੁਢਲੇ ਦੋ ਤਰੀਕੇ ਦੋ ਆਸਨ ਹਨ ਇਕ ਹੈ ਰੁਖ, ਦੂਸਰਾ ਹੈ ਤਿਕੋਨ। ਦਰਖਤ ਵਾਲਾ ਆਸਨ ਪੂਰੇ ਸਰੀਰ ਨੂੰ ਸੰਤੁਲਨ ਵਿੱਚ ਲਿਆਉਣ ਲਈ ਹੈ, ਇਹ ਪੂਰੇ ਸਰੀਰ ਤੇ ਮਨ ਨੂੰ ਸੰਤੁਲਨ ਵਿਚ ਕਰਦਾ ਹੈ, ਤਿਕੋਨ ਵਾਲੇ ਆਸਨ ਸਰੀਰ ਵਿੱਚ ਲਚਕ ਲਿਆਉਂਦੇ ਹਨ, ਸ਼ਕਤੀ ਪ੍ਰਦਾਨ ਕਰਦੇ ਹਨ ਕਿਉਂਕਿ ਇਨ੍ਹਾਂ ਵਿੱਚ ਮੁੜਨਾ ਝੁਕਣਾ ਆਪਣੇ ਆਪ ਨੂੰ ਅਕੜਾਉਣਾ ਸ਼ਾਮਲ ਹੈ। ਪਿੱਛੇ ਮੁੜਨ ਤੇ ਤਿੰਨ ਆਸਨ, ਜਿਸਨੂੰ ਕੋਬਰਾ, ਭਾਵ ਕੋਬਰਾ ਸੱਪ ਦੀ ਤਰ੍ਹਾਂ ਮੁੜਨ, ਦੂਸਰਾ locust ਟਿਡੀ ਦੀ ਤਰ੍ਹਾਂ ਤੇ ਤੀਰ ਕਮਾਨ ਦੀ ਤਰ੍ਹਾਂ ਟਿੱਡੀ ਆਸਨ ਜਾਂ, ਜਿਸਨੂੰ locust ਕਹਿੰਦੇ ਹਨ, ਰੀੜ ਦੀ ਹੱਡੀ ਨੂੰ ਲਚਕਦਾਰ ਬਣਾਉਣ ਲਈ ਹੈ ਖਾਸ ਕਰਕੇ ਰੀੜ ਦੀ ਹੱਡੀ ਦੇ ਹੇਠਲਾ ਹਿੱਸਾ low ਭਾਵ ਤੀਰ ਕਮਾਨ ਵਾਲਾ ਰੀੜ ਦੀ ਹੱਡੀ ਦੇ ਉਪਰ ਵਾਲੇ ਹਿੱਸੇ ਨੂੰ ਲਚਕਦਾਰ ਬਣਾਉਣਾ ਹੈ, Locust ਹੇਠਲੇ ਹਿਸੇ ਨੂੰ ਸਿਧਾ ਕਰਦਾ ਹੈ। ਤੀਰ ਕਮਾਨ low ਸਾਰੀ ਰੀੜ ਦੀ ਹੱਡੀ ਨੂੰ ਸਿੱਧਾ ਕਰਦਾ ਹੈ। ਇਨ੍ਹਾਂ ਸਾਰੇ ਆਸਨਾਂ ਦੇ ਬੈਠਣ ਦੇ ਤਰੀਕਿਆ ਦਾ ਪ੍ਰਭਾਵ ਸਵੈ ਸੰਚਾਲਕ ਨਾੜੀ ਤੰਤੂ ਤੇ ਵੀ ਪੈਂਦਾ ਹੈ। ਸ਼ਕਤੀ ਕੇਂਦਰ ਜਾਂ ਰੁਚੀ ਕੇਂਦਰ ਜਿਹੜਾ ਰੀੜ ਦੀ ਹੱਡੀ ਨੂੰ ਸਿੱਧਾ ਕਰਦਾ ਹੈ। ਇਨ੍ਹਾਂ ਸਾਰੇ ਆਸਨਾਂ ਦਾ ਬੈਠਣ ਦੇ ਤਰੀਕਿਆਂ ਦਾ ਪ੍ਰਭਾਵ ਸਵੈ ਸੰਚਾਲਕ ਨਾੜੀ ਤੰਤੂ ਤੇ ਵੀ ਪੈਂਦਾ ਹੈ। ਸ਼ਕਤੀ ਕੇਂਦਰ ਜਾਂ ਰੁਚੀ ਕੇਂਦਰ ਜਿਹੜਾ ਰੀੜ ਦੀ ਹੱਡੀ ਦੇ ਦੋਨੋਂ ਪਾਸੇ ਹੈ ਉਸ ਵਿਚ ਖ਼ੂਨ ਦਾ ਪ੍ਰਵਾਹ ਇਹ ਅਭਿਆਸ ਕਰਨ ਨਾਲ ਨਿਯਮਤ ਹੋ ਜਾਂਦਾ ਹੈ, ਬਾਹਰ ਵਲ ਖਿਚਣਾ, ਅੱਗੇ ਨੂੰ ਹੋ ਕੇ ਮੁੜਨਾ, ਪਿਛੇ ਮੁੜਨਾ, ਅੱਗੇ ਮੁੜਨਾ, ਛੇਤੀ-ਛੇਤੀ ਕਰਨ ਨਾਲ ਰੀੜ ਦੀ ਹੱਡੀ ਦਾ ਸੰਤੁਲਨ ਠੀਕ ਰਹਿੰਦਾ ਹੈ। ਇਸ ਤਰ੍ਹਾਂ ਕਰਨ ਨਾਲ ਪਾਚਨ ਸ਼ਕਤੀ ਵੀ ਬਿਲਕੁਲ ਠੀਕ ਰਹਿੰਦੀ ਹੈ, ਮਿਹਦਾ ਠੀਕ ਰਹਿੰਦਾ ਹੈ, ਵਾਸਤਵ ਵਿੱਚ ਇਸ ਤਰ੍ਹਾਂ ਕਰਨ ਨਾਲ ਸਾਰੇ ਸਰੀਰ ਦੀ ਮਾਲਸ਼ ਹੋ ਜਾਂਦੀ ਹੈ, ਅੰਦਰ ਦੇ ਅੰਗ ਠੀਕ ਰਹਿੰਦੇ ਹਨ। ਇਨ੍ਹਾਂ ਆਸਨਾਂ ਦੀ ਕੋਈ ਲੜੀ ਨਹੀਂ ਹੈ, plow, ਮੋਢੇ ਉਪਰ ਕਰਨੇ, ਮੱਛੀ ਦੀ ਤਰ੍ਹਾਂ ਲੇਟਣਾ ਸਾਰੇ ਤੁਹਾਡੇ ਗ੍ਰੰਥੀ ਨੂੰ ਨਿਯਮਬੱਧ ਕਰਦੇ ਹਨ। ਇਸ ਆਸਨ ਨੂੰ ਆਸਨਾਂ ਦੀ ਰਾਣੀ ਕਿਹਾ ਜਾਂਦਾ ਹੈ। ਸੀਸ ਆਸਨ, ਆਸਨਾਂ ਦਾ ਰਾਜਾ ਹੈ। ਸੀਸ ਆਸਨ ਕਰਨ ਨਾਲ ਸਭ ਕੁਝ ਉਲਟ ਕੇ ਸਾਰੇ ਸਰੀਰ ਨੂੰ ਨਰੋਆ ਕਰ ਦਿੰਦਾ ਹੈ। ਸ਼ਵ ਆਸਨ ਸਾਰੇ ਸਰੀਰ ਨੂੰ ਨਿਸਲ ਕਰ ਦਿੰਦਾ ਹੈ, ਸ਼ਾਂਤ ਕਰ ਦਿੰਦਾ ਹੈ।

ਇਹ ਸਭਿਆਚਾਰਕ ਆਸਨ ਤੁਹਾਨੂੰ ਮੈਡੀਟੇਸ਼ਨ ਲਈ ਤਿਆਰ ਕਰਦੇ ਹਨ। ਬੈਠਣ ਦਾ ਠੀਕ ਤਰੀਕਾ ਹੈ ਬਿਲਕੁਲ ਸਥਿਰ ਹੋ ਕੇ ਬੈਠਣਾ। ਬਾਈਬਲ ਦਸਦੀ ਹੈ, ਸਥਿਰ ਹੋ ਜਾਓ, ਜਾਣੋ ਮੈਂ ਰੱਬ ਹਾਂ। Be still and know that I am God. ਵਾਸਤਵ ਵਿੱਚ ਆਸਨ ਹੀ ਸਥਿਰ ਕਰਦੇ ਹਨ, ਆਰਾਮ ਦੇਹ ਹੁੰਦੇ ਹਨ, ਤੁਹਾਡੇ ਬੈਠਣ ਦੇ ਤਰੀਕੇ ਨੂੰ ਸਿੱਧਾ ਕਰਦੇ ਹਨ। ਮੈਡੀਟੇਸ਼ਨ ਕਰਨ ਦੇ ਕੇਵਲ ਤਿੰਨ ਜਾਂ ਚਾਰ ਆਸਨ ਹਨ। ਪਰ ਜਿਹੜਾ ਵੀ ਤਰੀਕਾ ਤੁਹਾਨੂੰ ਠੀਕ ਲੱਗੇ ਆਰਾਮਦਾਇਕ ਲੱਗੇ ਤੁਸੀਂ ਵਰਤ ਸਕਦੇ ਹੋ, ਇਸ ਗੱਲ ਤੇ ਹਜ਼ਾਰਾਂ ਸਾਲ ਖੋਜ ਹੋ ਚੁੱਕੀ ਹੈ, ਯੋਗੀ ਆਪਣੇ ਸਾਧਕਾਂ ਨੂੰ ਆਦੇਸ਼ ਦੇ ਕੇ ਦਸਦੇ ਹਨ ਕਿ ਇਸ ਗੱਲ ਤੇ ਆਪਣਾ ਸਮਾਂ ਵਿਅਰਥ ਨਾ ਗੁਆਉਣ। ਤੁਸੀਂ ਸੀਸ ਆਸਨ ਕਰਦੇ ਤਾਂ ਮੈਡੀਟੇਸਨ ਨਹੀਂ ਕਰ ਸਕਦੇ ਤੁਸੀਂ ਮਯੂਰ ਆਸਨ ਕਰਦੇ ਵੀ ਮੈਡੀਟੇਸ਼ਨ ਨਹੀਂ ਕਰ ਸਕਦੇ, ਬਹੁਤ ਸਾਰੇ ਸਾਧਕ ਪੁਛਦੇ ਹਨ ਕਿ ਉਹ ਲੇਟ ਸਕਦੇ ਹਨ? ਉਹ ਵੀ ਇੱਕ ਤਰੀਕਾ ਹੈ ਜਿਹੜਾ ਕਿ ਬਹੁਤ ਹੀ ਆਰਾਮਦਾਇਕ ਹੈ, ਸਥਿਰ ਹੈ, ਪਰ ਥੋੜ੍ਹੀ ਦੇਰ ਬਾਅਦ ਤੁਸੀਂ ਸੌਂ ਜਾਓਗੇ, ਇਸ ਕਰਕੇ ਉਹ ਠੀਕ ਨਹੀਂ ਹੈ।

ਪਦਮ-ਆਸਨ ਭਾਵ Lotus ਆਸਨ ਇਹ ਆਸਨ ਪਹੁੰਚੇ ਹੋਏ ਯੋਗੀ ਤਾਂ ਨਹੀਂ ਵਰਤਦੇ, ਉਹ ਇਸ ਆਸਨ ਵਿੱਚ ਬੈਠ ਕੇ ਮੈਡੀਟੇਸ਼ਨ ਨਹੀਂ ਕਰਦੇ। ਪਰ ਇਹ ਇਕ ਚਕਿਤਸਕ ਆਸਨ ਹੈ, ਇਹ ਇਕ ਪ੍ਰਤੀਕਾਰਤਮਕ ਆਸਨ ਹੈ। ਜਿਸ ਤਰ੍ਹਾਂ ਕਮਲ ਦਾ ਫੁੱਲ ਚਿੱਕੜ ਵਿਚ ਪੈਦਾ ਹੋ ਕੇ, ਚਿੱਕੜ ਤੋਂ ਉੱਤੇ ਹੀ ਰਹਿੰਦਾ ਹੈ, ਸਾਨੂੰ ਸੰਸਾਰ ਅੰਦਰ ਇਸ ਤਰ੍ਹਾਂ ਹੀ ਰਹਿਣਾ ਚਾਹੀਦਾ ਹੈ, ਸੰਸਾਰ ਵਿੱਚ ਰਹਿੰਦੇ ਹੋਏ ਉਸ ਦੇ ਅੰਦਰ ਰਚਣਾ ਨਹੀਂ, ਖੁਭਣਾ ਨਹੀਂ ਚਾਹੀਦਾ ਉਸ ਦੇ ਉਪਰ-ਉਪਰ ਹੀ ਰਹਿਣਾ ਚਾਹੀਦਾ ਹੈ। ਮੈਂ ਕਦੀ ਕਿਸੇ ਪੱਛਮੀ ਨੂੰ ਇਸ ਆਸਨ ਵਿੱਚ ਠੀਕ ਤਰੀਕੇ ਨਾਲ ਬੈਠਦੇ ਨਹੀਂ ਦੇਖਿਆ। ਜਿਹੜੇ ਕਿੰਨੇ ਸਾਲਾਂ ਤੋਂ ਯੋਗਾ ਕਰਾ ਰਹੇ ਹਨ, ਉਹ ਵੀ ਇਸ ਆਸਨ ਵਿੱਚ ਠੀਕ ਤਰ੍ਹਾਂ ਨਹੀਂ ਬੈਠ ਸਕਦੇ, ਇਸ ਆਸਨ ਦਾ ਇਕ ਅਵਗੁਣ ਵੀ ਹੈ ਉਹ ਇਹ ਹੈ ਕਿ ਇਸ ਆਸਨ ਵਿੱਚ ਬੈਠ ਕੇ ਤੁਸੀਂ 'ਮੂਲ ਬੰਦ' ਨਹੀਂ ਲਗਾ ਸਕਦੇ। ਸਭ ਤੋਂ ਉੱਤਮ ਆਸਨ 'ਸਿੱਧ ਆਸਨ'

ਮੰਨਿਆ ਜਾਂਦਾ ਹੈ ਪੂਰਨ ਤਰੀਕਾ। ਇਸ ਅੰਦਰ ਖੱਬੇ ਪੈਰ ਦੀ ਅੱਡੀ ਗੁਦੇ ਤੇ ਅੰਡਕੋਸ਼ ਦੇ ਅੰਦਰਲੇ ਭਾਵ ਮੂਲਾਧਾਰ ਤੇ ਰੱਖੋ, ਸੱਜਾ ਪੈਰ ਪੱਟ ਤੇ ਪਿੰਨੀ ਅੰਦਰ ਦੱਬੋ। ਯੋਗੀ ਇਹ ਪੋਸਚਰ ਵਰਤਦੇ ਹਨ। ਇਹ ਕਿਹਾ ਜਾਂਦਾ ਹੈ ਕਿ ਜੇ ਇਸ ਆਸਨ ਦੀ ਵਰਤੋਂ ਵਧੇਰੇ ਕੀਤੀ ਜਾਵੇ ਭਾਵ ਘੰਟਿਆਂ ਬੱਧੀ ਬੈਠਿਆ ਜਾਵੇ ਤੁਹਾਡੀ ਕਾਮ ਵਾਸ਼ਨਾ ਜਾਂਦੀ ਰਹਿੰਦੀ ਹੈ। ਇਸ ਕਰਕੇ ਸੰਸਾਰਕ ਲੋਕਾਂ ਲਈ ਇਹ ਬਹੁਤ ਉਚਿਤ ਨਹੀਂ ਮੰਨਿਆ ਜਾਂਦਾ। ਦੋ ਘੰਟੇ ਤੋਂ ਵੱਧ ਇਸ ਆਸਨ ਵਿੱਚ ਨਹੀਂ ਬੈਠਣਾ ਚਾਹੀਦਾ। ਯੋਗੀ ਨੂੰ ਇਸ ਪੋਸਚਰ ਵਿਚ ਤਿੰਨ ਘੰਟੇ ਚੌਂਤੀ ਮਿੰਟ ਬੈਠਣਾ ਚਾਹੀਦਾ ਹੈ। ਜਦੋਂ ਯੋਗੀ ਇਸ ਪੋਸਚਰ ਵਿਚ ਤਿੰਨ ਘੰਟੇ ਚੌਂਤੀ ਮਿੰਟ ਸਥਿਰ ਬੈਠ ਸਕੇਗਾ ਉਹ ਸਮਾਧੀ ਪ੍ਰਾਪਤ ਕਰ ਲਵੇਗਾ। ਹੋਰ ਪੋਸਚਰ ਹੈ ਜਿਸ ਨੂੰ ਸੁਆਸਤਕ ਪੋਸਚਰ ਕਹਿੰਦੇ ਹਨ। ਤੁਸੀਂ ਸੱਜੇ ਪੈਰ ਨਾਲ ਸ਼ੁਰੂ ਕਰਦੇ ਹੋ ਪਰ ਪ੍ਰਵੀਨ ਹੋਣ ਲਈ, ਪੂਰਨ ਹੋਣ ਲਈ, ਤੁਸੀਂ ਖੱਬੇ ਪੈਰ ਨਾਲ ਸ਼ੁਰੂ ਕਰਦੇ ਹੋ। ਇੱਥੇ ਅੱਡੀਆਂ ਬਰਾਬਰ ਰੱਖ ਕੇ, ਗਿੱਟੇ ਇਕ ਦੂਸਰੇ ਦੇ ਉਪਰ ਨਹੀਂ ਰੱਖਣੇ, ਵਿੱਚ ਖਾਲੀ ਜਗ੍ਹਾ ਤੇ ਰਖਣੇ ਹਨ, ਤਾਂ ਜੋ ਕੋਈ ਭਾਰ ਨਾ ਪਵੇ। ਪਦਮ ਆਸਨ ਵਿੱਚ ਅੱਡੀਆਂ ਪੇਟ ਦੇ ਥੱਲੇ ਦੇ ਹਿੱਸੇ ਵਿੱਚ ਖੁਭਦੀਆਂ ਹਨ, ਇਥੇ ਉਹ ਨਹੀਂ ਕਰਨਾ, ਇਥੇ ਇਹ ਪੱਟਾਂ ਦੇ ਅੰਦਰ ਦੇ ਹਿੱਸੇ ਤੇ ਰਹਿੰਦੀਆਂ ਹਨ। ਇਕ ਹੋਰ ਆਸਨ ਹੈ ਜਿਸਨੂੰ ਸੁਖ ਆਸਨ ਕਹਿੰਦੇ ਹਨ, ਇਹ ਸਿਰਫ ਚੌਂਕੜੀ ਮਾਰਨੀ ਹੈ ਇਥੇ ਲੱਤਾਂ ਦੀਆਂ ਪਿੰਜਣੀਆਂ ਗਿੱਟਿਆਂ ਤੇ ਰੱਖੀਆਂ ਜਾਂਦੀਆਂ ਹਨ।

ਤੁਹਾਨੂੰ ਹੌਲੀ-ਹੌਲੀ ਸਰੀਰ ਵਿੱਚ ਲਚਕ ਪੈਦਾ ਕਰਦੇ ਇਹ ਆਸਨ ਕਰਨੇ ਚਾਹੀਦੇ ਹਨ ਤਾਂ ਜੋ ਇਨ੍ਹਾਂ ਵਿੱਚ ਬੈਠ ਕੇ ਮੈਡੀਟੇਸ਼ਨ ਕੀਤੀ ਜਾ ਸਕੇ, ਕਿਸੇ ਵੀ ਆਸਨ ਵਿੱਚ ਬੈਠਣ ਲਈ ਖੇਚਲ ਨਹੀਂ ਕਰਨੀ ਚਾਹੀਦੀ, ਜ਼ਬਰਦਸਤੀ ਨਹੀਂ ਕਰਨੀ ਚਾਹੀਦੀ ਨਹੀਂ ਤਾਂ ਪੱਠੇ, ਨਸਾਂ ਨੂੰ ਸੱਟ ਪਹੁੰਚਾ ਸਕਦੇ ਹਨ। ਜੇ ਨਾ ਬੈਠ ਸਕੋ ਤਾਂ ਕੁਰਸੀ ਤੇ ਪੈਰ ਲਟਕਾ ਕੇ ਧਰਤੀ ਤੇ ਰੱਖ ਕੇ ਬੈਠ ਜਾਓ, ਹੱਥ ਗੋਡਿਆਂ ਤੇ ਰੱਖ ਲਵੋ। ਇਹ ਵੀ ਯੋਗਾ ਦਾ ਹੀ ਪੋਸਚਰ ਹੈ ਇਸਨੂੰ ਮੈਤਰੀਆਸਨ, ਮਿਤਰਤਾ ਆਸਨ ਕਹਿੰਦੇ ਹਨ। ਮੈਡੀਟੇਸ਼ਨ ਕਰਨ ਲਈ ਸਭ ਤੋਂ ਪਹਿਲਾਂ ਤਾਂ ਲੋੜ ਹੈ ਕਿ ਤੁਹਾਡੇ ਬੈਠਣ ਦਾ ਤਰੀਕਾ, ਆਸਨ ਸਥਿਰ ਹੋਣਾ ਚਾਹੀਦਾ ਹੈ, ਦੂਸਰਾ ਉਹ ਆਰਾਮਦੇਹ ਵੀ ਹੋਣਾ ਚਾਹੀਦਾ ਹੈ। ਸਥਿਰਤਾ ਲਈ ਤੁਹਾਡੀ ਗਰਦਨ, ਸਿਰ ਤੇ ਪਿੱਠ ਬਿਲਕੁਲ ਸਿੱਧੀ ਰਹਿਣੀ ਚਾਹੀਦੀ ਹੈ। ਪ੍ਰਸ਼ਨ ਉਠਦਾ ਹੈ ਕਿਉਂ ਸਿੱਧੀ ਰਹਿਣੀ ਚਾਹੀਦੀ ਹੈ। ਜੇ ਤੁਸੀਂ ਝੁਕ ਕੇ ਆਰਾਮ ਮਹਿਸੂਸ ਕਰਦੇ ਹੋ ਫੇਰ ਸਿੱਧੇ ਕਿਉਂ, ਫੇਰ ਉਸ ਤਰ੍ਹਾਂ ਮੈਡੀਟੇਸ਼ਨ ਕਿਉਂ ਨਹੀਂ ਕਰ ਸਕਦੇ। ਰੀੜ੍ਹ ਦੀ ਹੱਡੀ ਦੇ ਦੋਨੋਂ ਪਾਸੇ ਨਾੜੀ ਕੇਂਦਰ ਚਲ ਰਿਹਾ ਹੈ ਜੇਕਰ ਉਨ੍ਹਾਂ ਦਾ ਪ੍ਰਵਾਹ ਠੀਕ ਨਾ ਹੋਵੇ ਬਿਨਾਂ ਰੁਕਾਵਟ ਨਾ ਹੋਵੇ ਤਾਂ ਪੂਰਾ ਨਾੜੀ ਤੰਤੂ ਅਸ਼ਾਂਤ ਹੋ ਜਾਂਦਾ ਹੈ, ਉਹ ਠੀਕ ਕੰਮ ਨਹੀਂ ਕਰ ਸਕਦਾ, ਜਿਸ ਤਰ੍ਹਾਂ ਕੰਮ ਕਰਨਾ ਚਾਹੀਦਾ ਹੈ ਉਹ ਉਸ ਤਰ੍ਹਾਂ ਨਾਲ ਕੰਮ ਨਹੀਂ ਕਰ ਸਕਦਾ, ਇਸੇ ਕਰਕੇ ਰੀੜ ਦੀ ਹੱਡੀ ਨੂੰ ਸਿੱਧਾ ਰੱਖਣਾ ਚਾਹੀਦਾ ਹੈ, ਆਰਾਮ ਵਿੱਚ ਰੱਖਣਾ ਚਾਹੀਦਾ ਹੈ।

## ਪ੍ਰਾਣਾਯਾਮ

ਹਠ ਯੋਗ ਪ੍ਰਣਾਲੀ ਪ੍ਰਾਣਾਯਾਮ ਨੂੰ ਵਧੇਰੇ ਮਹੱਤਵ ਦਿੰਦੀ ਹੈ, ਸਰੀਰਕ ਆਸਨ, ਅੰਦਰ ਦੀ ਸਫਾਈ, ਮੁਦਰਾ ਬੰਧ ਲਗਾਉਣ ਇਹ ਸਾਰੇ ਐਨੇ ਮਹੱਤਵਪੂਰਨ ਨਹੀਂ ਸਮਝੇ ਜਾਂਦੇ। ਵਾਸਤਵ ਵਿੱਚ ਪ੍ਰਾਣਾਯਾਮ ਅਸ਼ਟਾਂਗ ਯੋਗ ਦੀ ਚੌਥੀ ਪੌੜੀ ਹੈ। ਪ੍ਰਾਂਣਾਂ ਦਾ ਅਰਥ ਹੈ ਵਿਸ਼ੇਸ਼ ਸ਼ਕਤੀ (vital force) ਯਾਮਾ ਦਾ ਅਰਥ ਹੈ ਕਾਬੂ ਕਰਨਾ ਕੰਟਰੋਲ ਕਰਨਾ। ਬਹੁਤ ਸਾਰੀਆਂ ਸੁਆਸਾਂ ਦੀਆਂ ਕਿਰਿਆ ਦਾ ਅਭਿਆਸ ਕਰਕੇ ਜਗਿਆਸੂ ਸੁਆਸਾਂ ਨੂੰ ਕੰਟਰੋਲ ਕਰਨਾ ਸਿੱਖ ਲੈਂਦਾ ਹੈ ਉਨ੍ਹਾਂ ਨੂੰ ਸੋਧਣਾ ਉਨ੍ਹਾਂ ਨੂੰ ਦਿਸ਼ਾ ਦੇਣੀ ਸਿੱਖ ਲੈਂਦਾ ਹੈ, ਉਨ੍ਹਾਂ ਨੂੰ ਇੱਕ ਸਾਰ ਕਰਨਾ ਸਿੱਖ ਲੈਂਦਾ ਹੈ, ਇਹ ਸਾਰੇ ਪ੍ਰਾਣਾਂ ਦੇ ਗੇੜ ਲਈ ਵਧੇਰੇ ਜ਼ਰੂਰੀ ਹਨ, ਪ੍ਰਾਣਾਂ ਦੇ ਬਹੁਤ ਸਾਰੇ ਤਰੀਕੇ ਸਾਧਨ ਹਨ, ਉਨ੍ਹਾਂ ਵਿਚੋਂ ਦਸ ਵਧੇਰੇ ਮਹੱਤਵਪੂਰਨ ਹਨ, ਉਹ ਹਨ ਪ੍ਰਾਣ, ਉਪਾਨ, ਭਾਵ ਸੁਆਸਾਂ ਦਾ ਅੰਦਰ ਜਾਣਾ ਤੇ ਬਾਹਰ ਆਉਣਾ ਇਨ੍ਹਾਂ ਨਾਲ ਫੇਫੜਿਆਂ ਦੀ ਚਾਲ ਨੂੰ ਨਿਯਮਬੱਧ ਕੀਤਾ ਜਾਂਦਾ ਹੈ ਕਿਉਂਕਿ ਫੇਫੜੇ ਪ੍ਰਾਣਾਂ ਦੀ ਸ਼ਕਤੀ ਨੂੰ ਸਾਂਭ ਕੇ ਰੱਖਣ ਵਾਲਾ ਹੈ ਉਨ੍ਹਾਂ ਨੂੰ ਇਕੱਠਾ ਕਰਕੇ ਰੱਖਣ ਵਾਲਾ ਹੈ।

ਇਨ੍ਹਾਂ ਦੋਨਾਂ ਸੁਆਸਾਂ ਨੂੰ ਜਾਂਚਣਾ, ਘੋਖਣਾ ਬਹੁਤ ਹੀ ਰੌਚਕ ਹੈ, ਇਹ ਦੋਨੋਂ ਜੀਵਨ ਦੇ ਰਖਿਅਕ ਹਨ, ਇਹ ਬਿਲਕੁਲ ਠੀਕ ਹੈ ਕਿ ਸੁਆਸ ਹੀ ਜੀਵਨ ਹੈ। ਸੁਆਸਾਂ ਤੋਂ ਬਿਨਾਂ ਕੋਈ ਜੀਅ ਨਹੀਂ ਸਕਦਾ, ਕੋਈ ਬਚ ਹੀ ਨਹੀਂ ਸਕਦਾ। ਯੋਗੀ ਸੁਆਸਾਂ ਦੀ ਗੁੱਝੀ ਕਿਰਿਆ ਨੂੰ ਜਾਣ ਲੈਂਦੇ ਹਨ, ਸਮਝ ਲੈਂਦੇ ਹਨ ਉਸ ਨਾਲ ਫੇਰ ਉਹ ਆਪਣੇ ਮਨ 'ਤੇ ਕਾਬੂ ਪਾ ਲੈਂਦੇ ਹਨ।

ਪ੍ਰਾਣਾਵੇਦੀ (pranavedins) ਇਹ ਇਕ ਵੱਖਰੀ ਪ੍ਰਣਾਲੀ ਹੈ ਇਹ ਆਪਣੇ ਆਪ ਵਿੱਚ ਪੂਰਾ ਵਿਗਿਆਨ ਹੈ ਇਹ ਦੂਸਰੀਆਂ ਪ੍ਰਣਾਲੀਆਂ ਨੂੰ ਸੰਪੂਰਨ ਨਹੀਂ ਸਮਝਦੇ। ਇਸ ਪ੍ਰਣਾਲੀ ਦੇ ਯੋਗੀ ਬਹੁਤ ਹੀ ਥੋੜ੍ਹੇ ਹਨ ਕਿਉਂਕਿ ਇਸ ਦਾ ਅਨੁਸ਼ਾਸਨ ਬਹੁਤ ਹੀ ਕਰੜਾ ਹੈ ਪਰ ਜਗਿਆਸੂਆਂ ਲਈ ਇਸ ਪ੍ਰਣਾਲੀ ਨੂੰ ਜਾਨਣਾ ਬਹੁਤ ਜ਼ਰੂਰੀ ਹੈ ਇਸ ਦੇ ਕੁਝ ਇੱਕ ਨਿਯਮਾਂ ਨੂੰ ਜਾਨਣਾ ਵੀ ਜ਼ਰੂਰੀ ਹੈ, ਅਭਿਆਸ ਨੂੰ ਸਮਝ ਕੇ ਉਹ ਪ੍ਰਾਣਾਂ ਦੇ ਗੇੜਾਂ ਨੂੰ ਚੰਗੀ ਤਰ੍ਹਾਂ ਸਮਝ ਸਕਣਗੇ। ਪ੍ਰਾਣਮਈ ਕੋਸ਼ ਪ੍ਰਾਣਾਂ ਨੂੰ ਜਾਨਣਾ, ਪ੍ਰਾਣ ਸ਼ਕਤੀ ਨੂੰ ਜਾਨਣਾ ਵਧੇਰੇ ਗੰਭੀਰ ਹੈ, ਸੂਖਮ ਹੈ, ਸਰੀਰ ਨੂੰ ਜਾਨਣਾ ਸਮਝਣਾ ਸੌਖਾ ਹੈ। ਪ੍ਰਾਣ ਸਰੀਰ ਤੇ ਮਨ ਦਾ ਸੇਤੂ ਹਨ, ਰਾਜ ਯੋਗ ਦੀ ਨੀਯਤ ਜਾਣਕਾਰੀ; ਨਾੜੀ ਸੋਧਨ, ਕਪਾਲਭਾਤੀ, ਭਰਾਮਰੀ, ਰੇਚਕ, ਕੁੰਭਕ ਇਹ ਸਭ ਸ਼ਕਤੀ ਦੇ ਮਾਰਗ ਨੂੰ, ਸਾਧਨਾ ਨੂੰ ਸ਼ੁੱਧ ਕਰਦੀ ਹੈ, ਸ਼ਕਤੀ ਦਿੰਦੀ ਹੈ, ਨਾੜੀ

ਤੰਤੂ ਨੂੰ ਸ਼ਕਤੀ ਦਿੰਦੀ ਹੈ। ਜਦੋਂ ਜਗਿਆਸੂ ਸਰੀਰ ਨਾਲ ਕੰਮ ਕਰਨਾ ਸਿੱਖ ਲੈਂਦਾ ਹੈ ਉਹ ਫੇਰ ਨਾੜੀ ਤੰਤੂ ਨਾਲ ਕੰਮ ਕਰਨਾ ਅਵਸ਼ਕ ਸਮਝਦਾ ਹੈ, ਇਹ ਜਾਨਣਾ ਚਾਹੁੰਦਾ ਹੈ ਕਿ ਪ੍ਰਾਣ ਸ਼ਕਤੀ ਕਿਹੜੇ ਮਾਰਗ ਤੋਂ ਆਉਂਦੀ ਹੈ।

ਕਿਉਂਕਿ ਸਾਡੀਆਂ ਰਹਿਣ ਸਹਿਣ ਦੀਆਂ ਆਦਤਾਂ ਖਰਾਬ ਹੋ ਚੁੱਕੀਆਂ ਹਨ, ਅਸੀਂ ਆਪਣੇ ਸੁਆਸਾਂ ਦੀ ਲੜੀ ਸੁਆਸਾਂ ਦਾ ਗੇੜ ਖਰਾਬ ਕਰ ਲੈਂਦੇ ਹਾਂ। ਜਦੋਂ ਸੁਆਸਾਂ ਦਾ ਅੰਦਰ ਜਾਣਾ, ਬਾਹਰ ਆਉਣਾ ਵਿਗੜ ਜਾਂਦਾ ਹੈ, ਕੋਈ ਵਿਘਨ ਪੈ ਜਾਂਦਾ ਹੈ, ਫੇਫੜਿਆਂ ਦੀ ਸਮਰੱਥਾ ਘਟ ਜਾਂਦੀ ਹੈ ਤੇ ਦਿਲ ਜਿਹੜਾ ਇੱਕ ਪੰਪਿੰਗ ਸਟੇਸ਼ਨ ਹੈ ਉਹ ਦਿਮਾਗ ਨੂੰ ਪੂਰਾ ਖੂਨ ਨਹੀਂ ਦਿੰਦਾ, ਦਿਮਾਗ ਮਨ ਦਾ ਕੇਂਦਰ ਹੈ ਉਹ ਅਸ਼ਾਂਤ ਹੋ ਜਾਂਦਾ ਹੈ ਜਦੋਂ ਕੋਈ ਵੀ ਵਿਘਨ ਪੈਂਦਾ ਹੈ। ਪ੍ਰਾਣਾਯਾਮ ਕ੍ਰਿਆਵਾਂ ਮਾਨਸਿਕ ਸੰਤੁਲਨ ਰੱਖਣ ਲਈ ਬਹੁਤ ਹੀ ਅਵੱਸ਼ਕ ਹਨ। ਜਗਿਆਸੂ ਸਾਫ ਸੁਥਰੀ ਸ਼ਾਂਤ ਜਗ੍ਹਾਂ ਤੇ ਬੈਠ ਕੇ ਆਪਣੇ ਫੇਫੜਿਆਂ ਨੂੰ ਸੁਆਸਾਂ ਰਾਹੀਂ ਨਿਯਮਬੱਧ ਕਰ ਲੈਂਦਾ ਹੈ।

ਕੁਝ ਇੱਕ ਪ੍ਰਾਣਾਯਾਮ ਦੇ ਅਭਿਆਸ ਬਹੁਤ ਹੀ ਸਾਦੇ ਹਨ, ਸੌਖੇ ਹਨ ਜਿਹੜੇ ਜਗਿਆਸੂ ਨੂੰ ਸ਼ਕਤੀ ਦਿੰਦੇ ਹਨ, ਮਨ ਦੀ ਸ਼ੁਧਤਾ ਦਿੰਦੇ ਹਨ, ਸੰਵੇਗਕ ਪਰਪੱਕਤਾ ਦਿੰਦੇ ਹਨ। ਜਗਿਆਸੂ ਇਕ ਧੌਂਕਣੀ ਦੀ ਤਰ੍ਹਾਂ ਛੇਤੀ-ਛੇਤੀ ਸੁਆਸ ਲੈਂਦਾ ਹੈ, ਅੰਦਰ ਕਰਦਾ ਹੈ, ਬਾਹਰ ਕਰਦਾ ਹੈ, ਅੰਦਰ ਦੇ ਸੁਆਸ ਬਾਹਰ ਕੱਢਦਾ ਹੈ। ਪੇਟ ਤੋਂ ਸੁਆਸ ਲੈਂਦਾ ਹੈ, ਜਿਸਨੂੰ diaphragmatic breathing ਕਹਿੰਦੇ ਹਨ। ਇਸਨੂੰ ਛੇਤੀ-ਛੇਤੀ ਛਾਤੀ ਤੋਂ ਸੁਆਸ ਲੈਣ ਨਾਲ ਨਹੀਂ ਕੀਤਾ ਜਾ ਸਕਦਾ, ਛਾਤੀ ਤੋਂ ਸੁਆਸ ਲੈਣਾ ਇਕ ਓਪਰਾ ਸੁਆਸ ਲੈਣਾ ਮੰਨਿਆ ਜਾਂਦਾ ਹੈ, ਨਾਲ ਹੀ ਇਹ ਪਰੇਸ਼ਾਨ ਦਾ, ਤਾਂਘ ਦਾ ਪ੍ਰਤੀਕ ਹੈ। ਜਦੋਂ ਪੇਟ ਤੋਂ ਛੇਤੀ-ਛੇਤੀ ਸੁਆਸ ਲਏ ਜਾਂਦੇ ਹਨ ਉਨ੍ਹਾਂ ਨਾਲ ਫੇਫੜਿਆਂ ਦੀ ਸਫਾਈ ਹੁੰਦੀ ਹੈ। ਸ਼ਕਤੀ ਵਿੱਚ ਵਾਧਾ ਹੁੰਦਾ ਹੈ ਇਸ ਨਾਲ ਫੇਫੜਿਆਂ ਦੀਆਂ ਛੋਟੀਆਂ-ਛੋਟੀਆਂ ਨਾੜੀਆਂ ਸਾਫ ਹੁੰਦੀਆਂ ਹਨ, ਉਨ੍ਹਾਂ ਵਿਚੋਂ ਵਰਤੀ ਹੋਈ ਕਾਰਬਨਡਾਇਆਕਸਾਈਡ ਕੱਢੀ ਜਾਂਦੀ ਹੈ।

ਨਾੜੀ ਸ਼ੋਧਨ ਜਾਂ ਨਾੜੀਆਂ ਦੀ ਸਫਾਈ ਕਰਨੀ ਉਨ੍ਹਾਂ ਨੂੰ ਸ਼ੁੱਧ ਕਰਨਾ ਇਕ ਬਹੁਤ ਹੀ ਕੋਮਲ, ਉਤਮ ਪ੍ਰਾਣਾਯਾਮ ਹੈ, ਜਿਹੜਾ ਜਗਿਆਸੂ ਨੂੰ ਕਰਨਾ ਚਾਹੀਦਾ ਹੈ, ਇਸ ਦਾ ਅਭਿਆਸ ਜ਼ਰੂਰ ਕਰਨਾ ਚਾਹੀਦਾ ਹੈ ਇਸ ਦੇ ਲਾਭ ਬੇਅੰਤ ਹਨ। ਇਸ ਵਿਚ ਜਗਿਆਸੂ ਦੋਨੋਂ ਨਾਸਿਕਾ ਤੋਂ ਵਾਰੀ-ਵਾਰੀ ਸੁਆਸ ਲੈਂਦਾ ਹੈ, ਨਾੜੀ ਸੋਧਨ ਵਿੱਚ ਇੜਾ ਪਿੰਗਲਾ ਦੋਨੋਂ ਨਾੜੀਆਂ ਦੀ ਸ਼ੁੱਧੀ ਕੀਤੀ ਜਾਂਦੀ ਹੈ ਇਨ੍ਹਾਂ ਦੋਨਾਂ ਦਾ ਸੰਤੁਲਨ ਠੀਕ ਕੀਤਾ ਜਾਂਦਾ ਹੈ। ਇਸ ਸੰਤੁਲਨ ਅਵਸਥਾ ਨੂੰ ਜਿਸ ਵਿਚ ਦੋਨੋਂ ਨਾਸਿਕਾ ਤੋਂ ਇੱਕੋ ਜਿਹਾ ਪ੍ਰਵਾਹ ਹੋਵੇ ਉਸਨੂੰ ਸੁਸ਼ਮਨਾ ਕਿਹਾ ਜਾਂਦਾ ਹੈ। ਇਹ ਅਵਸਥਾ ਜਿਹੜੀ ਸ਼ਾਂਤ ਹੋਵੇ, ਸਤਰਕ ਹੋਵੇ, ਸਥਿਰ ਹੋਵੇ ਇਹ ਅਵਸਥਾ ਮੈਡੀਟੇਸ਼ਨ ਕਰਨ ਲਈ ਅਤਿ ਅਵਸ਼ਕ ਹੈ। ਜੇਕਰ ਜਗਿਆਸੂ ਨਾੜੀ ਸੋਧਨ ਦਾ ਅਭਿਆਸ ਪੰਜ ਤੋਂ ਦਸ ਮਿੰਟ ਰੋਜ਼ ਦਿਨ ਵਿੱਚ ਤਿੰਨ ਵਾਰੀ ਕਰੇ ਉਸ ਦਾ ਸੰਵੇਗਕ ਜੀਵਨ, ਉਸ ਦਾ ਭਾਵੁਕ ਜੀਵਨ ਤੇ ਉਸ ਦਾ ਨਾੜੀ ਤੰਤੂ ਭਾਵ nervous system ਸ਼ੁੱਧ ਹੋ ਕੇ ਬਿਲਕੁਲ ਸੰਤੁਲਿਤ ਹੋ ਜਾਵੇਗਾ। ਜਿਨ੍ਹਾਂ ਦਾ ਜੀਵਨ ਬਹੁਤ ਦੁਖੀ ਹੋਵੇ, ਦੁਰਘਟਨਾ ਭਰਪੂਰ ਹੋਵੇ ਜਿਨ੍ਹਾਂ ਨੇ ਮੈਡੀਟੇਸ਼ਨ ਦੀ ਦੁਰਵਰਤੋਂ ਕੀਤੀ ਹੋਵੇ ਜਾਂ ਨਸ਼ਿਆਂ ਵਿੱਚ ਗ੍ਰਸਤ ਰਹੇ ਹੋਣ, ਉਨ੍ਹਾਂ ਲਈ ਇਹ ਬਹੁਤ ਉਤਮ ਅਭਿਆਸ ਹੈ।

ਬਹੁਤ ਸਾਰੇ ਯੋਗ ਅਧਿਆਪਕ, ਬਹੁਤ ਸਾਰੀ ਯੋਗ ਦੀਆਂ ਪੁਸਤਕਾਂ ਜਿਹੜੀਆਂ ਪੱਛਮ ਵਿੱਚ ਮਿਲਦੀਆਂ ਹਨ, ਉਹ ਦਸਦੇ ਹਨ ਕਿ ਜੇ ਤੁਸੀਂ ਸਾਧਨਾ ਨੂੰ ਥੋੜੇ ਸਮੇਂ ਅੰਦਰ ਸੰਪੰਨ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਕੁੰਭਕ ਕਰਨਾ ਚਾਹੀਦਾ ਹੈ ਭਾਵ ਸੁਆਸਾਂ ਨੂੰ ਰੋਕਣਾ ਚਾਹੀਦਾ ਹੈ। ਬਹੁਤ ਸਾਰੇ ਜਗਿਆਸੂ ਇਹ ਕਰਨਾ ਸ਼ੁਰੂ ਕਰ ਦਿੰਦੇ ਹਨ, ਇਹ ਬਹੁਤ ਹੀ ਹਾਨੀਕਾਰਕ ਹੋ ਸਕਦਾ ਹੈ, ਕੋਈ ਵੀ ਸੰਪੰਨ ਅਧਿਆਪਕ ਚੰਗੇ ਯੋਗੀ ਦੀ ਦੇਖ ਰੇਖ ਹੇਠਾਂ ਹੀ ਕਰਨਾ ਚਾਹੀਦਾ ਹੈ। ਜਦੋਂ ਤਕ ਜਗਿਆਸੂ ਇਸ ਅਭਿਆਸ ਲਈ ਤਿਆਰ ਨਾ ਹੋਵੇ ਉਦੋਂ ਤਕ ਕੋਈ ਵੀ ਸੰਪੰਨ ਯੋਗੀ ਇਹ ਅਭਿਆਸ ਕਰਨ ਲਈ ਨਹੀਂ ਕਹਿੰਦਾ। ਪੂਰੀ ਤਿਆਰੀ ਕੀਤੇ ਬਿਨਾਂ ਸੁਆਸ ਰੋਕਣ ਜਾਂ ਪੂਰੀ ਦੇਖ ਰੇਖ ਤੋਂ ਬਿਨਾਂ ਸੁਆਸ ਰੋਕਣ ਨਾਲ ਬਹੁਤ ਹੀ ਹਾਨੀ ਹੋ ਸਕਦੀ ਹੈ, ਅੰਦਰ ਦੇ ਅੰਗਾਂ ਨੂੰ ਕਿਸੇ ਕਿਸਮ ਦੀ ਗੁੱਝੀ ਸੱਟ ਪਹੁੰਚ ਸਕਦੀ ਹੈ, ਕੋਈ ਅਸਾਧ ਰੋਗ ਲਗ ਸਕਦਾ ਹੈ। ਇਥੋਂ ਤਕ ਕਿ ਮੌਤ ਵੀ ਹੋ ਸਕਦੀ ਹੈ। ਸੁਆਸ ਰੋਕਣ ਨਾਲ ਮਨ ਦੀ ਅਵਸਥਾ ਤੇ ਪ੍ਰਭਾਵ ਪੈਂਦਾ ਹੈ। ਜੇ ਤੁਸੀਂ ਸਥਿਰ ਹੋ, ਸ਼ਾਂਤ ਹੋ ਤਾਂ ਇਹ ਬਹੁਤ ਲਾਭਦਾਇਕ ਹੈ ਪਰ ਜੇ ਤੁਸੀਂ ਨਕਾਰਆਤਮਕ ਸੋਚ ਰਖਦੇ ਹੋ, ਬਹੁਤ ਹੀ ਗੁੱਸੇ ਵਾਲੇ ਹੋ ਤਾਂ ਇਸ ਨਾਲ ਕਈ ਸਮੱਸਿਆ ਖੜ੍ਹੀਆਂ ਹੋ ਸਕਦੀਆਂ ਹਨ। ਕੁੰਭਕ ਉਦੋਂ ਹੀ ਕਰਨਾ ਚਾਹੀਦਾ ਹੈ ਜਦੋਂ ਕਿਸੇ ਨੂੰ ਖਾਸ ਕਰਕੇ ਦੱਸਿਆ ਜਾਵੇ, ਫੇਰ ਕਰਨ ਦਾ ਤਰੀਕਾ ਦਸਿਆ ਜਾਵੇ, ਕੋਈ ਸੰਪੰਨ ਯੋਗੀ ਹੀ ਦੱਸੇ।

ਪਹਿਲੀਆਂ ਚਾਰ ਪੌੜੀਆਂ ਹਠ ਯੋਗ ਦੀਆਂ ਹਨ। ਹਠ ਯੋਗ ਵਿੱਚ 'ਹ' ਤੇ 'ਠ' ਇਹ ਇੜਾ ਪਿੰਗਲਾ ਦੇ ਚਿੰਨ੍ਹ ਹਨ, ਪ੍ਰਤੀਕ ਹਨ। ਇਸ ਕਰਕੇ ਹਠ ਯੋਗ ਕੇਵਲ ਸਰੀਰਕ ਅਭਿਆਸ ਹਨ ਤੇ ਪ੍ਰਾਣਾਯਾਮ ਦੋਨੋਂ ਹੈ ਭਾਵ ਸਰੀਰਕ ਤੇ ਮਾਨਸਿਕ। ਪਹਿਲੀਆਂ ਚਾਰ ਪੌੜੀਆਂ ਹਠ ਯੋਗ ਹਨ, ਪਿਛਲੀਆਂ ਚਾਰ ਪੌੜੀਆਂ ਰਾਜ ਯੋਗ ਹਨ, ਕਈ ਜਗਿਆਸੂ ਸੋਚਦੇ ਹਨ ਕਿ ਹਠ ਯੋਗ ਦਾ ਅਭਿਆਸ ਰਾਜ ਯੋਗ ਦੇ ਅਭਿਆਸ ਲਈ ਅਵਸ਼ਕ ਨਹੀਂ ਹੈ, ਦੂਸਰੇ ਦਸਦੇ ਹਨ ਕਿ ਯੋਗ ਦੇ ਸਾਰੇ ਹੀ ਤਰੀਕੇ, ਸਾਰੀਆਂ ਪੌੜੀਆਂ ਦਾ ਅਭਿਆਸ ਅਵਸ਼ਕ ਹੈ।



# ਸਿਹਤ ਰੱਖਿਆ ਗਿਆਨ

*ਵੈਦ ਮੇਘ ਨਾਥ ਸਿੱਧ (ਫਫੜੇ ਭਾਈਕੇ ਵਾਲੇ)*
*ਆਯੁਰਵੇਦ ਭੀਸ਼ਗ ਆਚਾਰੀਯ।*
*ਮੁੱਖ ਸੇਵਾਦਾਰ - ਸੰਤ ਗੋਬਿੰਦ ਦਾਸ, ਆਯੁਰਵੇਦ ਸੇਵਾ ਸੰਸਥਾ, ਧੂਰੀ।*
*ਮੋਬਾਈਲ ਨੰ. 98156-07803*

**ਨਿੰਬੂ ਸਿਹਤ ਲਈ ਲਾਭਕਾਰੀ** - ਆਯੁਰਵੇਦ ਅਨੁਸਾਰ ਨਿੰਬੂ ਖੱਟਾ, ਵਾਯੂ ਨਾਸ਼ਕ, ਦੀਪਕ (ਭੁੱਖ ਲਾਉਣ ਵਾਲਾ) ਪਾਚਕ, ਹਲਕਾ ਗਰਮੀ ਨਾਸ਼ਕ, ਪੇਟ ਰੋਗਾਂ ਨੂੰ ਦੂਰ ਕਰਨ ਵਾਲਾ, ਮੂਲ ਨਾਸ਼ਕ, ਅਰੁੱਚੀ (ਖਾਣ ਨੂੰ ਜੀਅ ਨਾ ਕਰਨਾ) ਨਿੰਬੂ ਦੀ ਵਰਤੋਂ ਨਾਲ ਭੁੱਖ ਵੀ ਵਧੀਆ ਲਗਦੀ ਹੈ, ਮੂੰਹ 'ਚੋਂ ਪਾਣੀ ਨਿਕਲਣਾ, ਕਬਜ਼, ਪੇਟ ਦਾ ਵਧਣਾ, ਹੈਜ਼ਾ, ਆਮਵਤ (ਗਠੀਆ) ਯੂਰਿਕ ਐਸਿਡ ਰੋਗਾਂ ਲਈ ਲਾਭਕਾਰੀ - ਨਿੰਬੂ ਕੁਝ ਗਰਮ ਤੇ ਠੰਡਾ ਹੁੰਦਾ ਹੈ। ਕੌੜਾ-ਕਸ਼ੈਲਾ ਤੇ ਹਲਕਾ ਹੁੰਦਾ ਹੈ, ਪੱਕਾ ਨਿੰਬੂ ਹੀ ਵਰਤਣਯੋਗ ਹੁੰਦਾ ਹੈ। ਨਿੰਬੂ ਦੇ ਕੁਝ ਸਫਲ ਯੋਗ।

**1. ਅੱਧੇ ਸਿਰ ਦਾ ਦਰਦ** - ਜੇ ਖੱਬਾ ਪਾਸਾ ਦੁਖਦਾ ਹੈ ਤਾਂ ਸੱਜੇ ਪਾਸੇ ਦੀ ਨਾਸ ਵਿੱਚ ਨਿੰਬੂ ਦਾ ਰਸ ਪਾਓ, ਜੇ ਸੱਜਾ ਪਾਸਾ ਦੁਖਦਾ ਹੈ ਤਾਂ ਖੱਬੇ ਦੀ ਨਾਸ ਵਿੱਚ ਪਾਓ ਤਾਂ ਤੁਰੰਤ ਲਾਭ ਹੁੰਦਾ ਹੈ। ਰੋਗ ਨੂੰ ਜੜ੍ਹ ਤੋਂ ਖਤਮ ਕਰਨ ਵਾਸਤੇ ਪੇਟ ਦੀ ਸਫਾਈ ਰੱਖਣੀ ਜ਼ਰੂਰੀ ਹੈ।

**2. ਪੇਟ ਦਰਦ** - ਪੇਟ ਦਰਦ ਹੋਵੇ ਤਾਂ ਗਰਮ ਪਾਣੀ ਵਿਚ ਨਿੰਬੂ ਨਿਚੋੜ ਕੇ ਰੋਗੀ ਪੀਵੇ ਤਾਂ ਬੜਾ ਲਾਭ ਹੋਵੇਗਾ।

**3. ਬਦਹਜ਼ਮੀ ਪੇਟ ਦਰਦ ਅਤੇ ਉਲਟੀ** - ਨਿੰਬੂ ਰਸ ਤਿੰਨ ਗ੍ਰਾਮ, ਚੂਨੇ ਦਾ ਪਾਣੀ ਨਿਤਰਿਆ ਹੋਇਆ ਅਤੇ ਸ਼ਹਿਦ 10-10 ਗ੍ਰਾਮ ਦੋਨੋਂ ਮਿਲਾ ਕੇ 20-20 ਬੂੰਦਾਂ ਦੀ ਖੁਰਾਕ ਲੈਣ ਨਾਲ ਲਾਭ ਹੁੰਦਾ ਹੈ।

**4. ਭੁੱਖ ਨਾ ਲਗਦੀ ਹੋਵੇ** - ਨਿੰਬੂ ਨੂੰ ਕੱਟ ਕੇ ਫਾੜੀਆਂ ਉੱਤੇ ਸੇਂਧਾ ਲੂਣ, ਕਾਲੀ ਮਿਰਚ ਦਾ ਚੂਰਨ ਭੁੱਕ ਕੇ ਥੋੜ੍ਹਾ ਗਰਮ ਕਰਕੇ ਰਸ ਚੂਸੇ ਖਾਲੀ ਪੇਟ ਸਵੇਰੇ, ਇਸ ਨਾਲ ਭੁੱਖ ਲੱਗੇਗੀ ਅਤੇ ਹਾਜ਼ਮਾ ਠੀਕ ਹੋ ਜਾਵੇਗਾ।

**5. ਸੰਗ੍ਰਹਿਣੀ** - ਨਿੰਬੂ ਅਤੇ ਅਨਾਰ ਦੀਆਂ ਜੜ੍ਹਾਂ (10-15) ਗ੍ਰਾਮ ਅਤੇ ਥੋੜ੍ਹਾ ਜਿਹਾ ਕੇਸਰ (ਇੱਕ ਰੱਤੀ) ਲੋੜ ਅਨੁਸਾਰ ਪਾਣੀ ਵਿੱਚ ਘੋਲ ਕੇ ਪਿਲਾਵੇ ਠੀਕ ਹੋ ਜਾਂਦਾ ਹੈ।

**6. ਮਲੇਰੀਆ** - ਚਾਰ ਤੋਲੇ ਖਾਣ ਵਾਲਾ ਚੂਨਾ ਲੈ ਕੇ 10 ਤੋਲੇ ਪਾਣੀ ਵਿੱਚ ਘੋਲੇ, ਪਾਣੀ ਵਿੱਚ ਇੱਕ ਨਿੰਬੂ ਨਿਚੋੜ ਦੇਵੋ ਜਦੋਂ ਚੂਨਾ ਨੀਚੇ ਬੈਠ ਜਾਵੇ ਤਾਂ ਉਪਰ ਵਾਲਾ ਪਾਣੀ ਉਤਾਰ ਕੇ ਸਾਫ ਬੋਤਲ ਵਿੱਚ ਰੱਖ ਲਵੇ, ਬੁਖਾਰ ਚੜ੍ਹਨ ਤੋਂ ਇੱਕ ਘੰਟਾ ਪਹਿਲਾਂ ਅੱਧਾ ਪਾਣੀ ਰੋਗੀ ਨੂੰ ਪਿਲਾ ਦਿਓ। ਜਦੋਂ ਫਿਰ ਬੁਖਾਰ ਦੇ ਲੱਛਣ ਹੋਣ ਤਾਂ ਅੱਧਾ ਪਾਣੀ ਫਿਰ ਪਿਲਾ ਦਿਓ ਸਭ ਤਰ੍ਹਾਂ ਦੇ, ਪਾਲਾ ਲਗ ਕੇ ਚੜ੍ਹਨ ਵਾਲੇ ਬੁਖਾਰ ਲਈ ਰਾਮਬਾਣ ਹੈ।

**7. ਖਾਜ, ਖੁਰਕ, ਚਮੜੀ ਰੋਗ** - ਜਿੱਥੇ ਵੀ ਦਾਦ, ਖੁਰਕ ਹੁੰਦੀ ਹੋਵੇ, ਨਿੰਬੂ ਦਾ ਰਸ ਲਗਾਓ ਲਾਭ ਹੋਵੇਗਾ, ਪਾਣੀ ਵਿੱਚ ਦੋ-ਤਿੰਨ ਵਾਰੀ ਨਿੰਬੂ ਰਸ ਨਿਚੋੜ ਕੇ ਪੀਵੇ ਛੇਤੀ ਲਾਭ ਮਿਲੇਗਾ।

**8. ਨੱਕ ਦਾ ਦਰਦ** - ਨਿੰਬੂ ਦਾ ਰਸ ਇੱਕ ਹਿੱਸਾ, ਗਰਮ ਪਾਣੀ ਤਿੰਨ ਹਿੱਸੇ ਮਿਲਾ ਕੇ ਨੱਕ ਦੇ ਨਾਥੁਨਾ ਵਿੱਚ ਬੂੰਦ-ਬੂੰਦ ਟਿਪਕਾਵੇ ਤੁਰੰਤ ਫਾਇਦਾ ਮਹਿਸੂਸ ਹੋਵੇਗਾ।

**9. ਕੰਨ ਡੁਲ੍ਹਦਾ ਹੋਵੇ** - ਕੌਡੀ ਭਸਮ ਬਰੀਕ ਪੀਸੀ ਹੋਈ ਕੰਨ ਵਿਚ ਥੋੜ੍ਹੀ ਪਾ ਕੇ ਉਪਰੋਂ ਨਿੰਬੂ ਦਾ ਰਸ ਪਾਵੇ ਜਾਂ ਸੋਡਾਬਾਈਕਾਰਬ ਨਿੰਬੂ ਦੇ ਰਸ ਵਿੱਚ ਮਿਲਾ ਕੇ ਕੋਸਾ ਕਰਕੇ ਪਾਵੇ।

**10. ਅੱਖ ਲਾਲ ਹੋ ਜਾਵੇ** - ਨਿੰਬੂ ਦਾ ਰਸ, ਅੱਖ ਵਿੱਚ ਪਾਉਣ ਨਾਲ ਅੱਖਾਂ ਦੀ ਲਾਲੀ ਹਟ ਜਾਂਦੀ ਹੈ।

**11. ਦਿਲ ਫੇਲ੍ਹ (ਹਾਰਟ ਅਟੈਕ)** - ਅੱਧਾ ਛਟਾਂਕ ਸ਼ਹਿਦ, ਅੱਧਾ ਛਟਾਂਕ ਪਾਣੀ, ਇਕ ਛਟਾਂਕ ਨਿੰਬੂ ਦਾ ਰਸ ਮਿਲਾ ਕੇ ਪਿਲਾਵੇ, ਦਿਲ ਦੀ ਨਾੜੀ ਫਿਰ ਚੱਲਣ ਲਗ ਜਾਂਦੀ ਹੈ।

**12. ਪੇਟ ਦੇ ਕੀੜੇ** - ਨਿੰਬੂ ਦੇ ਬੀਜਾਂ ਦਾ ਚੂਰਨ ਕਰਕੇ ਰੋਗੀ ਨੂੰ ਦੋ-ਤਿੰਨ ਗ੍ਰਾਮ ਪਾਣੀ ਨਾਲ ਪਿਲਾਵੋ ਇਸ ਨਾਲ ਪੇਟ ਦੇ ਕੀੜੇ ਮਰ ਕੇ ਮਲ ਰਾਹੀਂ ਬਾਹਰ ਨਿਕਲ ਜਾਂਦੇ ਹਨ।

**13. ਅਤੀਸਾਰ** - ਨਿੰਬੂ ਕੱਟ ਕੇ ਉਤੋਂ ਥੋੜ੍ਹਾ ਨਮਕ, ????, ਕਾਲੀ ਮਿਰਚ, ਸੁੰਢ ਪਾ ਕੇ ਗਰਮ ਕਰਕੇ ਰਸ ਚੂਸੇ ਦਸਤ ਨੂੰ ਲਾਭ ਹੋਵੇਗਾ।

**14. ਪੇਟ ਦੀ ਪੱਥਰੀ** - ਨਿੰਬੂ ਦੇ ਰਸ ਵਿੱਚ ਸੇਂਧਾ ਲੂਣ ਪਾ ਕੇ ਲਗਾਤਾਰ ਕੁਝ ਦਿਨ ਤਕ ਸੇਵਨ ਕਰਨ ਨਾਲ ਪੇਟ ਦੀ ਪੱਥਰੀ ਗਲ ਕੇ ਨਿਕਲ ਜਾਂਦੀ ਹੈ।

**15. ਜਿਗਰ (ਲੀਵਰ)** ਨਿੰਬੂ ਦੇ ਰਸ ਨਾਲ ਕੁਝ ਦਿਨ ਹਰ ਰੋਜ਼ ਕਾਲਾ ਨਮਕ ਮਿਲਾ ਕੇ ਸੇਵਨ ਕਰੇ ਸਭ ਪ੍ਰਕਾਰ ਦੇ ਯੱਕ੍ਰਤ (ਜਿਗਰ) ਰੋਗਾਂ ਲਈ ਲਾਭਕਾਰੀ ਹੈ।

**16. ਦੱਦ ਅਤੇ ਚਮੜੀ ਰੋਗ** - ਰਾਲ ਦਸ ਗ੍ਰਾਮ, ਸੁਹਾਗਾ ਦਸ ਗ੍ਰਾਮ, ਔਲੇਸਾਰ ਗੰਧਕ ਦਸ ਗ੍ਰਾਮ, ਕੱਥਾ ਦਸ ਗ੍ਰਾਮ, ਕੂੜਾ ਸ਼ੋਕ ਪੰਦਰਾਂ ਗ੍ਰਾਮ, ਸਭ ਨੂੰ ਬਰੀਕ ਰਗੜ ਕੇ ਛਾਣ ਲਵੋ। ਨਿੰਬੂ ਦਾ ਰਸ ਪਾ ਕੇ ਕੁੱਟ ਕੇ ਝਾੜੀ ਬੇਰ ਦੇ ਬੇਰ ਵਰਗੀਆਂ ਗੋਲੀਆਂ ਬਣਾ ਕੇ ਦੱਦ ਚਮੜੀ ਰੋਗ ਤੇ ਪਾਣੀ ਵਿੱਚ ਘਿਸਾ ਕੇ

ਲੇਪ ਕਰੇ, ਅਵੱਸ਼ ਲਾਭ ਹੋਵੇਗਾ।

**17. ਅਫੀਮ ਦਾ ਨਸ਼ਾ ਉਤਾਰਨ ਲਈ –** 10-12 ਨਿੰਬੂਆਂ ਦਾ ਪਾਣੀ ਕੱਢ ਕੇ ਥੋੜ੍ਹੀ ਜਿਹੀ ਸ਼ੱਕਰ ਮਿਲਾ ਕੇ ਪਿਲਾਵੇ ਅਫੀਮ ਦਾ ਨਸ਼ਾ ਉਤਰ ਜਾਂਦਾ ਹੈ।

**18. ਬੱਚਿਆਂ ਦਾ ਪਿਸ਼ਾਬ ਰੁਕਦਾ ਹੋਵੇ –** ਨਿੰਬੂ ਦੇ ਬੀਜ ਰਗੜ ਕੇ ਬੱਚੇ ਦੀ ਨਾਭੀ (ਧੁੰਨੀ) ਤੇ ਰੱਖ ਕੇ ਉਪਰੋਂ ਬੂੰਦ-ਬੂੰਦ ਠੰਡਾ ਪਾਣੀ ਪਾਵੇ ਬੱਚੇ ਦਾ ਪਿਸ਼ਾਬ ਖੁੱਲ੍ਹ ਕੇ ਆਏਗਾ।

**19. ਬੱਚੇ ਨੂੰ ਦੁੱਧ ਹਜ਼ਮ ਨਾ ਆਉਂਦਾ ਹੋਵੇ –** ਦੁੱਧ ਪਿਲਾਉਣ ਤੋਂ ਇੱਕ ਘੰਟਾ ਪਹਿਲਾਂ ਬੱਚੇ ਨੂੰ ਨਿੰਬੂ ਦਾ ਰਸ ਥੋੜ੍ਹੇ ਜਿਹੇ ਕੋਸੇ ਪਾਣੀ ਵਿੱਚ ਮਿਲਾ ਕੇ ਪਿਲਾਵੇ।

**20. ਕੇਸ ਲੰਬੇ ਅਤੇ ਗੰਜਾਪਣ –** ਨਿੰਬੂ ਦੇ ਰਸ ਵਿੱਚ ਬੇਰੀ ਦੇ ਪੱਤਿਆਂ ਦਾ ਪਾਣੀ ਮਿਲਾ ਕੇ ਕੇਸਾਂ ਤੇ ਲਾਉਣ ਨਾਲ ਕੇਸ ਬਹੁਤ ਲੰਬੇ ਹੁੰਦੇ ਹਨ ਅਤੇ ਗੰਜੇ ਸਿਰ ਉੱਤੇ ਵੀ ਵਾਲ ਆ ਜਾਂਦੇ ਹਨ।

**21. ਸਿੱਕਰੀ –** ਨਿੰਬੂ ਦਾ ਰਸ ਮਲਣ ਨਾਲ ਸਿਰ ਦੀ ਸਿਕਰੀ ਦੂਰ ਹੁੰਦੀ ਹੇ।

**22. ਕੇਸ ਲੰਬੇ, ਸੰਘਣੇ ਅਤੇ ਚਮਕੀਲੇ –** ਨਿੰਬੂ ਰਸ ਵਿੱਚ ਅਰਹਰ ਦੀ ਦਾਲ ਪੀਸ ਕੇ ਸਿਰ ਨੂੰ ਧੋਵੋ ਇਸ ਨਾਲ ਕੇਸ ਲੰਬੇ, ਸੰਘਣੇ ਤੇ ਚਮਕੀਲੇ ਹੁੰਦੇ ਹਨ।

**23. ਸੀਤਲਾ ਮਾਤਾ ਦੇ ਦਾਗ –** ਚਿਰੌਂਜੀ ਵਿੱਚ ਨਿੰਬੂ ਦੇ ਤਾਜ਼ੇ ਪੱਤੇ ਰਗੜ ਕੇ ਸੀਤਲਾ ਮਾਤਾ ਦੇ ਦਾਗਾਂ ਤੇ ਇੱਕ ਮਹੀਨਾ ਲਾਉਣ ਨਾਲ ਲਾਭ ਮਿਲਦਾ ਹੈ।

**24. ਮੋਟਾਪਾ –** ਸਵੇਰੇ ਖਾਲੀ ਪੇਟ ਗਰਮ ਪਾਣੀ ਇੱਕ ਗਿਲਾਸ ਵਿੱਚ, ਦੋ ਨਿੰਬੂ ਦਾ ਪਾਣੀ, ਦੋ ਚਮਚੇ ਸ਼ਹਿਦ ਮਿਲਾ ਕੇ ਪੀਣ ਨਾਲ ਮੋਟਾਪਾ ਘਟਦਾ ਹੈ। ਤਲੀਆਂ ਤੇ ਮਿੱਠੀਆਂ ਚੀਜ਼ਾਂ ਦਾ ਪ੍ਰਹੇਜ਼ ਰੱਖਣਾ ਚਾਹੀਦਾ ਹੈ।

**25. ਨਿੰਬੂ ਦਾ ਸ਼ਰਬਤ –** ਗਰਮ ਰੁੱਤ ਵਿੱਚ ਆਮ ਸਰਬਤਾਂ ਦੀ ਤਰ੍ਹਾਂ ਨਿੰਬੂ ਦਾ ਸਰਬਤ ਵੀ ਬਹੁਤ ਗੁਣਕਾਰੀ ਹੈ। ਇਸ ਦੇ ਪੀਣ ਨਾਲ ਤੁਰੰਤ ਗਰਮੀ ਤੋਂ ਰਾਹਤ ਮਿਲਦੀ ਹੈ। ਜਿਸ ਵਿੱਚ ਭੁੱਖ ਵੱਧ ਤੇ ਖੂਨ ਦੇ ਦੋਸ਼ ਠੀਕ ਹੁੰਦੇ ਹਨ। ਇਸ ਤਰ੍ਹਾਂ ਆਸਾਨੀ ਨਾਲ ਇਹ ਘਰ ਤਿਆਰ ਕੀਤਾ ਜਾ ਸਕਦਾ ਹੈ ਨਿੰਬੂ ਦਾ ਰਸ ਇਕ ਕਿਲੋ, ਚਾਹ ਪੁਣਨੀ ਨਾਲ ਪੁਣ ਕੇ ਫਿਰ ਇਸਨੂੰ ਤਿੰਨ ਕਿਲੋ ਚੀਨੀ ਨਾਲ ਮਿਲਾ ਕੇ ਚਾਸਣੀ ਬਣਾਉ। ਗਰਮ ਨੂੰ ਹੀ ਪੁਣ ਕੇ ਰੱਖ ਲਵੋ। ਸਵਾਦ ਅਨੁਸਾਰ ਨਮਕ ਜਾਂ ਸਕੰਜਵੀਂ ਮਸਾਲਾ ਪਾ ਕੇ ਠੰਢਾ ਪਾਣੀ ਮਿਲਾ ਕੇ ਸੇਵਨ ਕਰ ਸਕਦੇ ਹੋ।



(ਪੰਨਾ 56 ਦੀ ਬਾਕੀ)

ਹੋਵੇਗੀ।

ਉਕਤ ਕਹਾਣੀ ਆਤਮ ਮਾਰਗ ਦੇ ਪਾਂਧੀ ਲਈ ਬੜੀ ਸਿਖਿਆਦਾਇਕ ਹੈ। ਸਾਡੀਆਂ ਅਰਦਾਸਾਂ ਦਾ ਪੂਰਾ ਨਾ ਹੋਣਾ ਸਾਡੀਆਂ ਅਰਦਾਸਾਂ ਕਰਨ ਦੇ ਤਰੀਕਿਆਂ ਵਿੱਚ ਨੁਕਸ ਹੋਣ ਕਾਰਣ ਹੁੰਦਾ ਹੈ, ਨਾ ਕਿ ਰੱਬ ਦੀ ਸਾਡੀਆਂ ਅਰਦਾਸਾਂ ਦੇ ਸੁਨਣ ਦੀ ਯੋਗਤਾ ਦੀ ਕਮੀ ਕਰ ਕੇ। ਭਾਈ ਬਿਧੀ ਚੰਦ ਦੀ ਤਪਦੀ ਭੱਠੀ ਵਿੱਚ ਅਰਦਾਸ ਕਿਉਂ ਫੌਰਨ ਸੁਣੀ ਗਈ? ਕਿਉਂਕਿ ਇਨ੍ਹਾਂ ਦੋਹਾਂ ਦੇ ਦਿਲਾਂ ਵਿਚ ਇਹ ਖਿਆਲ ਹੀ ਨਹੀਂ ਸੀ ਕਿ ਉਨ੍ਹਾਂ ਦੀ ਅਰਦਾਸ ਕਦੀ ਨਹੀਂ ਵੀ ਸੁਣੀ ਜਾ ਸਕਦੀ।

ਬੱਚਾ ਗਲੀ ਵਿਚ ਛਾਬੜੀ ਵਾਲੇ ਨੂੰ ਵੇਖ ਕੇ ਖਾਣ ਦੀ ਚੀਜ਼ ਖਰੀਦ ਲੈਂਦਾ ਹੈ ਅਤੇ ਚੀਜ਼ ਹੱਥ ਵਿੱਚ ਲੈ ਕੇ ਛਾਬੜੀ ਵਾਲੇ ਨੂੰ ਆਖਦਾ ਹੈ, ਠਹਿਰ, ਮੈਂ ਅੰਦਰੋਂ ਮਾਂ ਕੋਲੋਂ ਤੈਨੂੰ ਪੈਸਾ ਲਿਆ ਦਿੰਦਾ ਹਾਂ – ਨਾ ਬੱਚੇ ਨੂੰ ਸ਼ੱਕ ਹੈ ਤੇ ਨਾ ਛਾਬੜੀ ਵਾਲੇ ਨੂੰ ਕਿ ਮਾਂ ਨੇ ਬੱਚੇ ਨੂੰ ਪੈਸੇ ਦੇਣੋਂ ਨਾਂਹ ਕਰਨੀ ਹੈ। ਬੱਚਾ ਮਾਂ ਕੋਲ ਆ ਕੇ ਆਖਦਾ ਹੈ, ਮਾਂ ਜੀ ਪੈਸਾ ਦੇਵੋ ਮੈਂ ਚੀਜ਼ ਲੀਤੀ ਹੈ। ਐਸੀ ਹਾਲਤ ਵਿੱਚ ਮਾਂ ਸਿਵਾਏ ਇਸ ਗੱਲ ਦੇ ਕਿ ਬੱਚੇ ਨੂੰ ਪੈਸੇ ਦੇ ਦੇਵੇ ਹੋਰ ਕੁਝ ਕਰ ਹੀ ਨਹੀਂ ਸਕਦੀ। ਇਸ ਨਿਸ਼ਚੇ ਨਾਲ ਕੀਤੀ ਹੋਈ ਅਰਦਾਸ ਦੀ ਪੂਰਤੀ ਨੂੰ ਰੋਕਣ ਵਾਲੀ ਕੋਈ ਸ਼ਕਤੀ ਹੀ ਨਹੀਂ। ਐਸੀ ਪ੍ਰਾਰਥਨਾ ਨੂੰ ਮੰਨਣ ਲਈ ਰੱਬ ਵੀ ਮਾਂ ਦੀ ਤਰ੍ਹਾਂ ਮਜਬੂਰ ਹੋ ਜਾਂਦਾ ਹੈ। ਸਧਨੇ ਭਗਤ ਦੀ ਅਰਦਾਸ ਕੁਝ ਇਸੇ ਕਿਸਮ ਦੀ ਸੀ ਅਤੇ ਪਾਠਕ ਜਾਣਦੇ ਹਨ ਕਿ ਉਸ ਦਾ ਨਤੀਜਾ ਕੀ ਨਿਕਲਿਆ ਸੀ।

***ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ***
***ਤਿਸੁ ਬਾਰਿਕ ਭੂਖ ਕੈਸੀ।***
***ਨਵਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ***
***ਮਨਿ ਬਾਂਛੈ ਸੋ ਲੈਸੀ।***
***ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ***
***ਬਾਰਿਕੁ ਮੁਖਿ ਮਾਂਗੈ ਸੋ ਦੇਨਾ।***
***ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ***
***ਮੋਹਿ ਹ੍ਰਿਦੈ ਬਸਹਿ ਨਿਤ ਚਰਨਾ।***

X X X X X

**ਗੁ. ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਸਤਿਸੰਗ ਪ੍ਰੋਗਰਾਮ ਸਬੰਧੀ**

**ਐਤਵਾਰ** – **04, 11, 18, 25** ਅਪ੍ਰੈਲ
**(ਦਿਨ ਦੇ ਸਮੇਂ 1.00 ਵਜੇ ਤੋਂ 4.00 ਵਜੇ ਤੱਕ)**
**ਸੰਗਰਾਂਦ** 14 ਅਪ੍ਰੈਲ, ਦਿਨ ਬੁੱਧਵਾਰ
**(ਸਵੇਰ ਦੇ ਸਮੇਂ 7.00 ਵਜੇ ਤੋਂ 9.00 ਵਜੇ ਤੱਕ)**
**ਚੜ੍ਹਦੀ ਪੂਰਨਮਾਸ਼ੀ– 27** ਅਪ੍ਰੈਲ ਦੀ ਰਾਤ, ਦਿਨ ਮੰਗਲਵਾਰ
**(ਸਮਾਂ – ਸ਼ਾਮ 7.00 ਰਾਤ 1.00 ਵਜੇ ਤੱਕ ਰੈਣ ਸਬਾਈ ਕੀਰਤਨ)**

**ਜਰੂਰੀ ਸੂਚਨਾ** – ਹਰ ਪੂਰਨਮਾਸ਼ੀ ਤੇ ਅੱਧੀ ਭੇਟਾ ਨਾਲ ਆਤਮ ਮਾਰਗ ਮੈਗਜੀਨ ਦੇ ਮੈਂਬਰ ਬਣਾਏ ਜਾਂਦੇ ਹਨ ਅਤੇ ਦਰਗਾਹੀ ਪ੍ਰਸ਼ਾਦ ਆਯੁਰਵੈਦਿਕ ਖੀਰ ਹਰ ਇਕ ਪੂਰਨਮਾਸ਼ੀ ਨੂੰ ਰਾਤ **1.00** ਵਜੇ ਰਤਵਾੜਾ ਸਾਹਿਬ ਵਿਖੇ ਵਰਤਾਈ ਜਾਂਦੀ ਹੈ।

**ਅੰਮ੍ਰਿਤ ਸੰਚਾਰ – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਰਾਤ ਨੂੰ 8.00 ਵਜੇ ਹੁੰਦਾ ਹੈ।**

# 27 ਅਪ੍ਰੈਲ ਦੀ ਰਾਤ

## ਪੂਰਨਮਾਸ਼ੀ ਅਲੌਕਿਕ ਰੂਹਾਨੀ ਸਮਾਗਮ

## ਰਤਵਾੜਾ ਸਾਹਿਬ ਵਿਖੇ

### ਸਮਾਂ - ਸ਼ਾਮ 6.00 ਵਜੇ ਤੋਂ ਰਾਤ 1.00 ਵਜੇ ਤੱਕ

1.00 ਵਜੇ ਪੂਰਨਮਾਸ਼ੀ ਰਾਤ ਨੂੰ ਸਮਾਪਤੀ ਅਰਦਾਸ ਹੁਕਮਨਾਮਾ ਉਪਰੰਤ ਸਰੀਰ ਨੂੰ ਨਿਰੋਗ ਰੱਖਣ ਲਈ ਵਰਦਾਨ ਸਿੱਧ ਹੋ ਚੁਕੀ ਚੰਦਰਮਾਂ ਦੀਆਂ ਰਿਸ਼ਮਾਂ ਵਿੱਚ ਅਯੁਰਵੈਦਿਕ ਜੜੀਆਂ ਬੂਟੀਆਂ ਨਾਲ ਤਿਆਰ ਅਦਭੁਤ ਖੀਰ ਦਾ ਦਰਗਾਹੀ ਪ੍ਰਸ਼ਾਦ ਵਰਤਾਇਆ ਜਾਵੇਗਾ, ਜਿਸ ਦੇ ਛੱਕਣ ਨਾਲ ਸਾਹ, ਦਮਾਂ ਪੁਰਾਣਾ, ਸਿਰ ਦਰਦ, ਨਜ਼ਲਾ, ਅੱਖਾਂ ਦੀ ਘਟ ਰਹੀ ਜੋਤ, ਦਿਲ, ਦਿਮਾਗ ਫੇਫੜਿਆਂ, ਕੈਂਸਰ ਆਦਿ ਦੇ ਭਿਆਨਕ ਰੋਗਾਂ ਤੋਂ ਪੂਰਾ ਬਚਾਅ ਰਹਿੰਦਾ ਹੈ। ਦਵਾਈਆਂ ਵੀ ਫਰੀ ਦਿਤੀਆਂ ਜਾਂਦੀਆਂ ਹਨ।

ਗੁਰਬਾਣੀ ਪ੍ਰਚਾਰ ਹਿੱਤ ਗੁਰਸ਼ਬਦ ਲੰਗਰ ਵਿੱਚ ਨਿਸ਼ਕਾਮ ਪ੍ਰੇਮੀ ਆਪਣੀ ਕਿਰਤ ਕਮਾਈ ਵਿਚੋਂ ਨਿਰੰਤਰ ਯੋਗਦਾਨ ਪਾ ਰਹੇ ਹਨ। ਸਮਾਗਮਾਂ ਸਮੇਂ ਆਤਮ ਮਾਰਗ ਦੀ ਮੈਂਬਰਸ਼ਿਪ ਲੈਣ ਵਾਸਤੇ ਸਿਰਫ ਅੱਧੀ ਭੇਟਾ ਲਈ ਜਾਂਦੀ ਹੈ।

* ਅੰਮ੍ਰਿਤ ਸੰਚਾਰ ਹਰ ਪੂਰਨਮਾਸ਼ੀ ਰਾਤ ਨੂੰ 10.00 ਵਜੇ ਹੁੰਦੇ ਹਨ।

ਅੰਮ੍ਰਿਤ ਸੰਚਾਰ ਹਰ ਪੂਰਨਮਾਸ਼ੀ ਰਾਤ ਨੂੰ ਹੁੰਦੇ ਹਨ।
ਸੰਪਰਕ ਨੰ. 9417214381, 9417214384, 9417214390, 9417214383

---

## ਕੇਬਲ ਟੀ.ਵੀ. ਦੇ Movie Chanel ਤੇ ਹਰ ਰੋਜ ਸਵੇਰੇ

### Time : 6.00am ਤੋਂ 7.00am ਵਜੇ ਤੱਕ

ਚੰਡੀਗੜ੍ਹ ਦੇ **50** ਕਿਲੋਮੀਟਰ ਏਰੀਏ ਅੰਦਰ ਚੰਡੀਗੜ੍ਹ, ਪੰਚਕੂਲਾ, ਮਨੀਮਾਜਰਾ, ਜੀਰਕਪੁਰ, ਮੁਹਾਲੀ, ਮੁੱਲਾਂਪੁਰਗਰੀਬਦਾਸ, ਖਰੜ, ਕੁਰਾਲੀ, ਤਿਊੜ, ਮੋਰਿੰਡਾ, ਰੋਪੜ, ਖਿਜਰਾਬਾਦ, ਬਲਾਚੌਰ ਦੇ ਨਾਲ ਲਗਦੇ ਸਾਰੇ ਪਿੰਡਾਂ ਅੰਦਰ

**ਸੱਚਖੰਡਵਾਸੀ ਧੰਨ ਧੰਨ ਸੰਤ ਵਰਿਆਮ ਸਿੰਘ ਜੀ ਮਹਾਰਾਜ ਦੇ ਵੀਡੀਓ ਫਿਲਮ ਰਾਹੀਂ ਰੂਹਾਨੀ ਕੀਰਤਨ ਪ੍ਰਵਚਨ**

ਕੀਰਤਨ ਲਗਾਤਾਰ ਚਲ ਹਨ ਰਹੇ ਸੰਗਤਾਂ ਇਸ ਸਮੇਂ ਦਾ ਪੂਰਾ ਪੂਰਾ ਲਾਹਾ ਪ੍ਰਾਪਤ ਕਰੋ ਜੀ

ਸੰਪਰਕ - **98728-14385, Web: www.ratwarasahibmedia.org**